# ਅੱਠਵੀਂ ਪਾਤਸ਼ਾਹੀ

## ਜੀਵਨ ਕਥਾ

## ਗੁਰੂ ਹਰਿ ਕ੍ਰਿਸ਼ਨ ਜੀ

ਲੇਖਕ

ਹਰਨਾਮ ਦਾਸ ਸਹਿਰਾਈ



# ATHVI PATSHAHI

By : Harnam Dass Sahrai

ਪੇਪਰ ਬੈਕ ਪਹਿਲੀ ਐਡੀਸ਼ਨ 1995

ਰੁ 30—



ਪ੍ਰਕਾਸ਼ਕ :- ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ
ਫੋਨ : (0183)- 542346, 547974
ਫੈਕਸ : 542346

*ਪ੍ਰਿੰਟਰ : ਹਰਭਜਨ ਸਿੰਘ*
*ਜੀਵਨ ਪ੍ਰਿੰਟਰਜ਼, ਬਜ਼ਾਰ ਧੋਬੀਆਂ, ਅੰਮ੍ਰਿਤਸਰ। ਫੋਨ : 543478*

ਮੈਂ ਸਾਰੀ ਹਯਾਤੀ ਗੁਰੂ ਘਰ ਦੇ ਲੇਖੇ ਲਾ ਦਿਤੀ ਹੈ। ਮੇਰੇ ਨਾਵਲ ਗ੍ਰੰਥ ਸਿੱਖ ਜਗਤ ਵਿਚ ਹਰਮਨ ਪਿਆਰੇ ਹੋਏ ਹਨ।

ਪਰ ਇਹ ਗ੍ਰੰਥ ਬਹੁਤ ਕੀਮਤੀ ਹਨ ਤੇ ਲੋਕਾਂ ਦੀ ਜੇਬ ਇਜਾਜ਼ਤ ਨਹੀਂ ਦਿੰਦੀ। ਮੈਂ ਆਪਣੇ ਗ੍ਰੰਥਾਂ ਨੂੰ ਥੋੜੇ ਮੁੱਲ ਉੱਤੇ ਸੰਗਤਾਂ ਤੱਕ ਪਹੁੰਚਾਉਣ ਲਈ ਪਾਕਿਟ-ਬੁੱਕ ਵਿਚ ਛਾਪ ਕੇ ਤੁਹਾਡੇ ਕੋਲ ਢੋਆਂ ਲੈ ਕੇ ਹਾਜ਼ਰ ਹੋਇਆਂ ਹਾਂ। ਪ੍ਰਵਾਨ ਹੋਵੇ। ਗੁਰੂ ਰਾਖਾ!

—ਹਰਨਾਮ ਦਾਸ ਸਹਿਰਾਈ



**ਆਗਿਆ ਭਈ ਅਕਾਲ ਕੀ**

**ਡੀਲੈਕੱਸ ਐਡੀਸ਼ਨ**

ਇਸੇ ਕਲਮ ਤੋਂ ਪੇਪਰ ਬੈਕ ਵਿਚ ਛਪੇ ਨਾਵਲ :-

ਜੀਵਨ ਕਥਾ ਗੁਰੂ ਨਾਨਕ ਦੇਵ ਜੀ
ਜੀਵਨ ਕਥਾ ਗੁਰੂ ਅੰਗਦ ਦੇਵ ਜੀ
ਜੀਵਨ ਕਥਾ ਗੁਰੂ ਅਮਰਦਾਸ ਜੀ
ਜੀਵਨ ਕਥਾ ਗੁਰੂ ਰਾਮਦਾਸ ਜੀ
ਜੀਵਨ ਕਥਾ ਗੁਰੂ ਅਰਜਨ ਦੇਵ ਜੀ
ਜੀਵਨ ਕਥਾ ਗੁਰੂ ਹਰਿ ਗੋਬਿੰਦ ਜੀ
ਜੀਵਨ ਕਥਾ ਗੁਰੂ ਹਰਿ ਰਾਏ ਜੀ
ਜੀਵਨ ਕਥਾ ਗੁਰੂ ਹਰਿ ਕ੍ਰਿਸ਼ਨ ਜੀ
ਜੀਵਨ ਕਥਾ ਗੁਰੂ ਤੇਗ ਬਹਾਦਰ ਜੀ
ਜੀਵਨ ਕਥਾ ਗੁਰੂ ਗੋਬਿੰਦ ਸਿੰਘ ਜੀ

## ੧

## ਪਾਲਕੀ

ਇਕ ਪਾਲਕੀ ਰੁਕੀ, ਕੌਣ ਜਾਣ ਕਿ ਇਹ ਪਾਲਕੀ ਕਿਸ ਮਹਾਂਪੁਰਖ ਦੀ ਏ ? ਕੌਣ ਏ ਭਾਗਵਾਨ ਜਿਹੜਾ ਪਾਲਕੀ ਵਿਚ ਬੈਠਾ ਹੋਇਆ ਏ ? ਇਹ ਪਾਲਕੀ ਕਿਸੇ ਮਾਮੂਲੀ ਆਦਮੀ ਦੀ ਨਹੀਂ ਹੋ ਸਕਦੀ। ਖ਼ੂਬਸੂਰਤ ਪਾਲਕੀ ਆਪਣੀ ਕਿਸਮ ਦੀ ਇਕੋ। ਇਹੋ ਜਿਹੀ ਪਾਲਕੀ ਦਿੱਲੀ ਦੇ ਬਾਜ਼ਾਰ ਵਿਚ ਕੋਈ ਅਚੰਭਾ ਨਹੀਂ ਤਾਂ ਹੋਰ ਕੀ ਏ !

ਕਿਸੇ ਨਵਾਬ ਦੀ ਤਾਂ ਨਹੀਂ ! ਨਵਾਂ ਆਇਆ ਹੋਣੈ ਨਵਾਬ ਦਿੱਲੀ ਵਿਚ ! ਪਰ ਨਵਾਬ ਦਾ ਇੱਥੇ ਕੀ ਕੰਮ ? ਫਿਰ ਕਿਸੇ ਸੂਬੇਦਾਰ ਦੀ ਹੋਣੀ ਏ। ਸੂਬੇਦਾਰ ਦਾ ਬਾਜ਼ਾਰ ਨਾਲ ਕੀ ਵਾਸਤਾ ? ਕਿਸੇ ਰਾਜਪੂਤ ਰਾਜੇ ਦੀ ਤੇ ਨਹੀਂ ? ਇਹ ਪਾਲਕੀ ਕਿਸ ਰਾਜਪੂਤ ਦੀ ਵੀ ਨਹੀਂ ਹੋ ਸਕਦੀ। ਫਿਰ ਕੌਣ ਏ ਪਾਲਕੀ ਵਾਲਾ ? ਉੱਪਰ ਵਾਲਾ ਈ ਜਾਣੇ। ਪਾਲਕੀ ਝਾਲਰਾਂ ਵਾਲੀ, ਮੋਤੀਆਂ ਜੜੀ, ਫੁੰਮਣਾਂ ਵਾਲੀ। ਪਾਲਕੀ ਦਾ ਰੰਗ ਰੂਪ ਆਮ ਪਾਲਕੀ ਨਾਲੋਂ ਵੱਖਰਾ ਸੀ। ਪਾਲਕੀ ਵੇਖਣ ਵਾਲੀ ਸੀ, ਮਨ ਭਰ ਜਾਂਦਾ ਪਾਲਕੀ ਵੇਖਿਆਂ। ਦਿੱਲੀ 'ਚ ਕੋਈ ਨਵਾਂ ਰਾਜਾ ਤਾਂ ਨਹੀਂ ਆਇਆ ਇਨ੍ਹੀ ਦਿਨੀਂ। ਕਿਤੇ ਭੁਲੇਖੇ ਵਿਚ ਤੇ ਨਹੀਂ ਮਾਰਿਆ ਜਾ ਰਿਹਾ। ਮੁਗਲ ਹਕੂਮਤ 'ਚ ਕਿਸੇ ਰਾਜੇ ਦੀ ਐਨੀ ਵੱਡੀ ਜੁੱਰਅਤ ਤੋਬਾ ! ਤੋਬਾ !!

ਪਾਲਕੀ ਇਕ ਸਵਾਲ ਬਣ ਗਈ। ਪਾਲਕੀ ! ਅਨੋਖੀ ਪਾਲਕੀ !! ਨਾ ਕਿਸੇ ਨੇ ਕਦੇ ਵੇਖੀ ਤੇ ਨਾ ਕਿਸੇ ਸੁਣੀ। ਫਿਰ ਪਾਲਕੀ ਦਾ ਮਾਲਕ ਕੌਣ ਹੋ ਸਕਦੈ ? ਪਾਲਕੀ ਦਾ ਰੰਗ, ਪਾਲਕੀ ਦੀ ਸ਼ਕਲ-ਸੂਰਤ, ਪਾਲਕੀ ਦੀ ਡੀਲ-ਡੌਲ, ਪਾਲਕੀ ਦਾ ਸੁਹੱਪਣ, ਪਾਲਕੀ ਦਾ ਮੂੰਹ ਮੱਥਾ, ਪਾਲਕੀ ਦਾ ਸ਼ਿੰਗਾਰ, ਖ਼ਾਹ-ਮਖ਼ਾਹ ਭੁਲੇਖੇ 'ਚ ਪਾਉਣ ਵਾਲਾ ਸੀ। ਪਾਲਕੀ ਵੇਖਣ ਵਾਲੇ ਹੈਰਾਨ ਸਨ ਪਾਲਕੀ 'ਚ ਬੈਠਾ ਬੰਦਾ ਚੁੱਪ-ਚਾਪ ਸੀ। ਚਹੁੰ ਕੁਹਾਰਾਂ ਨੇ ਪਾਲਕੀ ਆਪਣੇ ਠੁਮ੍ਹਣਿਆਂ ਤੇ ਖੜ੍ਹੀ ਕਰ ਦਿੱਤੀ। ਠੁਮ੍ਹਣੇ ਬਾਂਸਾਂ ਦੇ ਸਨ,

ਸੁਨਹਿਰੀ ਸੋਨੇ ਨਾਲ ਗਲੇਫੇ ਹੋਏ ਮੋਤੀਆਂ ਨਾਲ ਜੜੇ। ਹੀਰਿਆਂ ਦੀ ਤਸਬੀ ਉਸ ਬੰਦੇ ਦੇ ਹੱਥ ਵਿਚ ਸੀ ਜਿਹੜਾ ਪਾਲਕੀ ਵਿਚ ਬੈਠਾ ਹੋਇਆ ਸੀ। ਸਿਰ ਤੇ ਤਾਜ ਤੇ ਉੱਤੇ ਕਲਗੀ। ਦੋ ਅੰਗ ਰੱਖਿਅਕ ਅੱਗੇ ਸਨ ਤੇ ਦੋ ਪਿੱਛੇ। ਪਾਲਕੀ ਕੀ ਰੁਕੀ, ਝੱਟ ਈ ਉਹਦੇ ਆਲੇ ਦੁਆਲੇ ਘੇਰਾ ਜਿਹਾ ਘੱਤ ਲਿਆ ਕੁੱਝ ਬੰਦਿਆਂ ਨੇ। ਉਨ੍ਹਾਂ ਦੀ ਤਾਦਾਦ 8 ਦੇ ਕਰੀਬ ਸੀ ਤੇ ਸਾਰੇ ਦੇ ਸਾਰੇ ਸ਼ਸਤਰਧਾਰੀ ਸਨ। ਵੇਖਣ ਨੂੰ ਬਾਂਕੇ, ਅਣਖੀਲੇ ਰਾਜਪੂਤ ਜਾਪਦੇ ਸਨ।

ਕੋਈ ਹਿੰਦੂ ਰਾਜਪੂਤ ਰਾਜਾ ਮਥਰਾ ਨੂੰ ਤੇ ਨਹੀਂ ਜਾ ਰਿਹਾ? ਪਰ ਉਹ ਤੇ ਪਾਲਕੀ ਇਕੋ ਸੀ ਕੋਈ ਰਾਣੀ ਨਹੀਂ ਸੀ, ਕੋਈ ਗੋਲੀ ਨਹੀਂ ਸੀ ਨਾ ਬਾਂਦੀ ਸੀ ਸੰਗ। ਫਿਰ ਛੜਮਛੜੀ ਪਾਲਕੀ ਨਾ ਗੜ੍ਹ ਮੁਕਤੇਸ਼ਵਰ ਜਾਣ ਵਾਲੀ ਜਾਪਦੀ ਸੀ ਤੇ ਨਾ ਮਥਰਾ। ਗੋਕਲ ਜਾਣ ਵਾਲੇ ਇਸ ਤਰ੍ਹਾਂ ਨਹੀਂ ਜਾਂਦੇ।

ਜਿੱਦਾਂ ਚੰਨ ਦੇ ਦੁਆਲੇ ਆਕਾਰ ਘੇਰਾ ਪਾ ਲੈਂਦੇ ਹਨ ਇਸੇ ਤਰ੍ਹਾਂ ਇਸ ਪਾਲਕੀ ਦੇ ਦੁਆਲੇ ਇਕ ਹੋਰ ਘੇਰਾ ਘੱਤਿਆ ਗਿਆ। ਉਹ ਘੇਰੇ ਵਾਲੇ ਕੌਣ ਸਨ। ਵੇਖਣ ਨੂੰ ਅੱਧ ਕੱਚੇ ਫੌਜੀ ਸਨ। ਕਿਸੇ ਬਾਗੀ ਨੂੰ ਕਾਬੂ ਤੇ ਨਹੀਂ ਸੀ ਕਰ ਰਹੀ ਫੌਜ। ਕੋਈ ਆਕੀ ਘੇਰੇ ਵਿਚ ਤੇ ਨਹੀਂ ਸੀ ਫਸ ਗਿਆ। ਪਾਲਕੀ ਵਾਲਾ ਕੁੱਝ ਨਹੀਂ ਸੀ ਜਾਣਦਾ। ਉਹ ਤੇ ਘਰੋਂ ਕਿਸੇ ਨੂੰ ਦੱਸੇ ਬਿਨਾਂ ਹੀ ਆਇਆ ਸੀ। ਘਰੋਂ ਚੋਰੀ ਚੁੱਪ-ਚੁਪੀਤਾ ਦੱਬੇ ਪੈਰ। ਪਰ ਮਾਲਕ ਦੀ ਰਾਖੀ ਦੀ ਜ਼ਿੰਮੇਵਾਰੀ ਉਹਦੇ ਅੰਗ ਰੱਖਿਅਕ ਹੀ ਕਰਦੇ ਆਏ। ਉਹ ਆਪਣੀ ਡਿਊਟੀ ਤੇ ਹਾਜ਼ਰ ਸਨ। ਕਿਤੇ ਕੋਈ ਚਿੜੀ ਪਰ ਨਹੀਂ ਸੀ ਮਾਰ ਸਕਦੀ। ਪਾਲਕੀ ਅਜੇ ਵੀ ਰੁਕੀ ਹੋਈ ਸੀ ਕੋਈ ਬੰਦਾ ਉੱਚਾ ਸਾਹ ਨਹੀਂ ਸੀ ਲੈ ਸਕਦਾ। ਮਾਮਲਾ ਗੰਭੀਰ ਹੁੰਦਾ ਜਾ ਰਿਹਾ ਸੀ।

ਅੱਜ ਦਾ ਬੰਗਲਾ ਸਾਹਿਬ ਤੇ ਕਲ੍ਹ ਦਾ ਮਿਰਜ਼ਾ ਰਾਜਾ ਜੈ ਸਿੰਘ ਵਾਲੀਏ ਜੈਪੁਰ ਦਾ ਮਹਿਲ। ਇਹਦੇ ਵਰਗਾ ਮਹਿਲ, ਇਹੋ ਜਿਹਾ ਮਹਿਲ ਸਾਰੀ ਦਿੱਲੀ ਵਿਚ ਕੋਈ ਨਹੀਂ ਸੀ। ਬੜਾ ਵੱਡਾ ਫਾਟਕ ਜਿਵੇਂ ਕਿਸੇ ਮਜ਼ਬੂਤ ਕਿਲ੍ਹੇ ਦਾ ਮੁੱਖ ਦੁਆਰ ਹੋਵੇ।

ਪਾਲਕੀ ਵਾਲੇ ਨੇ ਇਸ਼ਾਰਾ ਕੀਤਾ ਇਕ ਖ਼ਿਦਮਤਗਾਰ ਨੂੰ।

—ਅੰਨਦਾਤਾ ਹੁਕਮ?

—ਇਸ ਮਹਿਲ ਦੇ ਅੰਦਰ ਜਾਓ ਤੇ ਜਾ ਕੇ ਆਖੋ ਬਾਹਰ ਕੋਈ

ਮਿਲਣ ਵਾਲਾ ਆਇਆ ਏ ਜੇ ਕੋਈ ਕੁੱਝ ਹੋਰ ਪੁੱਛੇ ਤਾਂ ਦੱਸਣ ਦੀ ਲੋੜ ਨਹੀਂ।

ਖ਼ਿਦਮਤਗਾਰ ਦੀ ਕੀ ਮਜ਼ਾਲ ਸੀ ਅੱਗੋਂ ਜ਼ਬਾਨ ਹਿਲਾ ਕੇ ਈ ਵੇਖਦਾ। ਸਲਾਮਾਂ ਕਰਦਾ ਪੁੱਠੀਂ ਪੈਰੀਂ ਪਿੱਛੇ ਹਟ ਗਿਆ। ਮਹਿਲ ਦੇ ਦਰਵਾਜ਼ੇ ਤੇ ਰੁਕਿਆ ਪਹਿਲਾਂ ਝੁਕ ਕੇ ਸਲਾਮ ਗੁਜ਼ਾਰੀ।

—ਬਾਹਰ ਪਾਲਕੀ ਖੜ੍ਹੀ ਏ ਕੋਈ ਮਿਲਣ ਵਾਲਾ ਆਇਆ ਏ।

—ਇਹ ਤੇ ਮੈਂ ਵੀ ਵੇਖ ਰਿਹਾਂ, ਮਿਲਣ ਵਾਲਾ ਕੌਣ ਏ? ਮੈਂ ਅੰਦਰ ਜਾ ਕੇ ਕੀ ਆਖਾਂ? ਸੇਵਾਦਾਰ ਬੋਲਿਆ।

—ਮੈਨੂੰ ਜਿੰਨਾ ਹੁਕਮ ਸੀ ਮੈਂ ਅਰਜ਼ ਕਰ ਦਿੱਤੀ ਏ।

—ਪਰ ਮੈਂ ਅੰਦਰ ਜਾ ਕੇ ਆਖਾਂ ਕੀ? ਆਪਣਾ ਸਿਰ।

—ਬੱਸ ਸਿਰਫ ਐਨੀ ਗੱਲ, ਬਾਹਰ ਇਕ ਪਾਲਕੀ ਖੜ੍ਹੀ ਏ। ਕੋਈ ਮਿਲਣ ਵਾਲਾ ਆਇਆ ਏ, ਤੂੰ ਸਿਰਫ ਐਨਾ ਈ ਆਖਣਾ ਏ ਇਸ ਤੋਂ ਅੱਗੇ ਕੁੱਝ ਨਹੀ। ਬੋਲ ਖ਼ਿਦਮਤਗਾਰ ਦੇ ਸਨ।

—ਅਜੀਬ ਗੱਲ ਏ! ਮਿਲਣ ਆਉਣਾ ਤੇ ਨਾਂ ਈ ਨਾ ਦੱਸਣਾ! ਨਾਂ ਦੱਸਣ ਵਿਚ ਕਾਹਦੀ ਸ਼ਰਮ ਏ। ਭਲਾ ਕੋਈ ਕੀ ਜਾ ਕੇ ਦੱਸੇ?

—ਮੈਨੂੰ ਜਿੰਨਾ ਹੁਕਮ ਏ ਓਨਾ ਦੱਸ ਦਿੱਤਾ ਏ, ਬਹਿਸ ਕਰਨ ਦੀ ਲੋੜ ਨਹੀਂ। ਤੁਸੀਂ ਵੀ ਉਸੇ ਤਰ੍ਹਾਂ ਕਰੋ ਜਿਵੇਂ ਮੈਂ ਕਰ ਰਿਹਾਂ। ਮੇਰੇ ਖਿਆਲ ਮੁਤਾਬਕ ਮਿਲਣ ਵਾਲਾ ਮਿਲਣ ਵਾਲੇ ਨੂੰ ਜਾਣਦਾ ਈ ਹੋਣੈ। ਆਖਣ ਲੱਗਾ ਖ਼ਿਦਮਤਗਾਰ।

—ਸੱਤ ਬਚਨ. ਤੇਰੀ ਗੱਲ ਠੀਕ ਈ ਹੋ ਸਕਦੀ ਏ। ਅੱਛਾ ਤੁਸੀਂ ਬੈਠੋ ਤੇ ਮੈਂ ਹੁਣੇ ਅੰਦਰੋਂ ਹੋ ਕੇ ਆਇਆ। ਮਹਾਰਾਜ ਦਾ ਕੀ ਹੁਕਮ ਏ ਆਣ ਕੇ ਦੱਸਦਾਂ। ਆਵਾਜ਼ ਉਭਰੀ ਸੇਵਾਦਾਰ ਦੀ ਤੇ ਉਹ ਅੰਦਰ ਚਲਾ ਗਿਆ।

—ਮੈਂ ਖੜ੍ਹਾ ਹਾਂ, ਵੇਖੀਂ ਸੱਜਣਾਂ! ਮੈਂ ਜਵਾਬ ਲੈ ਕੇ ਵਾਪਸ ਜਾਣਾ ਹੈ ਛੇਤੀ ਆਈਂ।

ਸੇਵਾਦਾਰ ਫ਼ਾਟਕ ਲੰਘ ਗਿਆ। ਜਾ ਅਰਜ਼ ਕੀਤੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਹਜ਼ੂਰ।

ਮਹਾਰਾਜ ਨੇ ਫੁਰਮਾਇਆ—ਅਸੀਂ ਜਾਣਦੇ ਹਾਂ ਕਿ ਮਿਲਣ ਵਾਲਾ ਕੌਣ ਹੈ, ਪਰ ਸਾਡਾ ਮਿਲਣ ਦਾ ਵਿਚਾਰ ਨਹੀਂ। ਸ਼ਹਿਨਸ਼ਾਹ ਹਿੰਦੁਸਤਾਨ

ਔਰੰਗਜ਼ੇਬ ਖੜ੍ਹਾ ਏ ਬਾਹਰ, ਇਹ ਸੋਨੇ ਰੰਗੀ ਅਨੋਖੀ ਪਾਲਕੀ ਉਸੇ ਦੀ ਹੋ ਸਕਦੀ ਏ। ਆਮ ਲੋਕਾਂ ਇਹ ਪਾਲਕੀ ਨਹੀਂ ਵੇਖੀ। ਇਸ ਪਾਲਕੀ ਵਿਚ ਬਾਦਸ਼ਾਹ ਬੈਠ ਕੇ ਸਿਰਫ ਕਿਸੇ ਦੂਸਰੇ ਬਾਦਸ਼ਾਹ ਨੂੰ ਮਿਲਣ ਜਾਇਆ ਕਰਦਾ ਹੈ। ਇਹ ਪਾਲਕੀ ਆਮ ਵਰਤੋਂ ਦੀ ਨਹੀਂ।

ਸੇਵਾਦਾਰ ਮਿੱਟੀ ਦੀ ਬਾਜ਼ੀ ਵਾਂਗ ਚੁੱਪ ਖੜ੍ਹਾ ਸੀ।

ਇਕ ਦਮ ਮਹਿਲ ਦੇ ਫ਼ਾਟਕ ਇਕ ਦੂਜੇ ਨਾਲ ਆਣ ਭਿੜੇ, ਖੜਾਕ ਹੋਇਆ ਠਾਹ! ਦਰਵਾਜ਼ਾ ਬੰਦ ਹੋ ਗਿਆ।

ਖ਼ਿਦਮਤਗਾਰ ਜਵਾਬ ਦੀ ਇੰਤਜ਼ਾਰ ਵਿਚ ਸੀ। ਜਵਾਬ ਤਾਂ ਮਿਲ ਗਿਆ ਸੀ ਭਲਾ ਫਿਰ ਕਿਉਂ ਖੜਾ ਸੀ? ਤ੍ਰਬਕ ਪਿਆ। ਪਾਲਕੀ ਵਾਲੇ ਕਹਾਰ ਕੰਬ ਗਏ। ਪਾਲਕੀ ਇਕ ਵਾਰ ਡੋਲੀ, ਧਰਤੀ ਨੂੰ ਕਾਂਬਾ ਛਿੜਿਆ। ਕੰਬੀ ਜ਼ਮੀਨ ਦਿੱਲੀ ਦੀ। ਧਰਤੀ ਦਾ ਭਾਰ ਜਿੱਦਾਂ ਬਲਦ ਦੇ ਦੂਜੇ ਸਿੰਙ ਤੇ ਰੱਖਿਆਂ ਹੋਵੇ। ਭੁਚਾਲ ਜਿਹਾ ਆ ਗਿਆ।

ਬਿਨਾਂ ਕੁਝ ਬੋਲਿਆਂ ਬਿਨਾਂ ਜਵਾਬ ਲਿਆਂ ਮੁੜਿਆ ਖ਼ਿਦਮਤਗਾਰ। ਫਰਸ਼ੀ ਸੱਤ ਸਲਾਮਾਂ ਕੀਤੀਆਂ। ਖ਼ਿਦਮਤਗਾਰ ਖਾਮੋਸ਼ ਸੀ, ਦੰਦਣ ਪਈ ਹੋਈ ਸੀ, ਮੂੰਹ ਵਿਚ ਜ਼ਬਾਨ ਬੱਤੀ ਦੰਦਾਂ ਵਿਚ ਡੱਕੀ ਹੋਈ ਸੀ। ਡਰ ਨਾਲ ਨਾ ਮੂੰਹ ਖੁੱਲ੍ਹੇ ਤੇ ਨਾ ਜ਼ਬਾਨ ਈ ਬੋਲੇ।

—ਮੈਂ ਸਮੰਝ ਗਿਆ। ਆਵਾਜ਼ ਪਾਲਕੀ ਵਿਚ ਗੂੰਜੀ ਸ਼ਹਿਨਸ਼ਾਹ ਦੀ। ਪਾਲਕੀ ਅਜੇ ਵੀ ਖੜ੍ਹੀ ਸੀ।

—ਹੱਤਕ, ਬੇ ਇੱਜ਼ਤੀ, ਅਪਮਾਨ, ਨਿਰਾਦਰ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਦਾ। ਖ਼ਿਦਮਤਗਾਰ ਸੋਚ ਰਹੇ ਸੀ।

ਐਨੀ ਜੁੱਰਅਤ! ਸ਼ਹਿਨਸ਼ਾਹ ਦੀ ਹੀਰਿਆਂ ਵਾਲੀ ਤਸਬੀ ਇਕ ਵਾਰ ਹੱਥਾਂ ਵਿਚ ਡੋਲੀ, ਤਸਬੀ ਨੂੰ ਕਾਂਬਾ ਛਿੜਿਆ। ਤਸਬੀ ਪੋਟਿਆਂ ਵਿਚੋਂ ਨਿਕਲ ਜਾਣਾ ਚਾਹੁੰਦੀ ਸੀ। ਫਾਟਕ ਬੰਦ ਸੀ ਮੋਟਿਆਂ ਮੋਟਿਆਂ ਕਿੱਲਾਂ ਵਾਲਾ। ਪਾਲਕੀ ਖੜ੍ਹੀ ਸੀ, ਕੁਦਰਤ ਰੰਗ ਪਲਟ ਰਹੀ ਸੀ। ਸੋਹਣੇ ਮੌਸਮ ਵਿਚ ਬਦਬੂ ਫੈਲ ਗਈ। ਸੁਗੰਧੀਆਂ ਵੰਡਦੀ ਪੌਣ ਵਿਚ ਗੰਦ ਦੀ ਅਲਾਇਸ਼ ਆ ਗਈ।

□

## ੨

### ਔਰੰਗਜ਼ੇਬ ਬੋਲਿਆ

ਰੋਹ ਭਰੀਆਂ ਅੱਖੀਆਂ ਸ਼ਹਿਨਸ਼ਾਹ ਦੀਆਂ, ਪਾਲਕੀ ਰੁਕੀ ਹੋਈ ਸੀ। ਅੱਖਾਂ ਲਾਲ ਸੂਹੀਆਂ ਹੋ ਗਈਆਂ। ਚਿਹਰਾ ਸ਼ਿੰਗਰਫ਼ ਵਾਂਗੂੰ ਸੁਰਖ਼ ਹੋ ਗਿਆ। ਅੱਖਾਂ ਵਿਚੋਂ ਅੰਗਿਆਰੇ ਨਿਕਲ ਰਹੇ ਸਨ।

—ਐਨੀ ਵੱਡੀ ਜੁੱਰਅਤ, ਐਨੀ ਵੱਡੀ ਗੁਸਤਾਖੀ, ਐਨਾ ਵੱਡਾ ਗ਼ਰੂਰ। ਔਰੰਗਜ਼ੇਬ ਨੇ ਤਾਂ ਕਦੇ ਕਿਸੇ ਦੀ ਮਗਰੂਰੀ ਬਰਦਾਸ਼ਤ ਨਹੀਂ ਕੀਤੀ। ਇਹ ਕੌਣ ਏ ? ਇਹ ਕੀ ਏ ? ਕੱਲ੍ਹ ਦਾ ਜੰਮਿਆ ਛੋਕਰਾ। ਜੰਮਾ-ਜੰਮਾ ਅੱਠ ਦਿਨ। ਅਜੇ ਤਾਂ ਦੁੱਧ ਦੀਆਂ ਦੰਦੀਆਂ ਵੀ ਨਹੀਂ ਟੁੱਟੀਆਂ, ਅਜੇ ਤਾਂ ਮੱਸ ਵੀ ਨਹੀਂ ਫੁੱਟੀ, ਅਜੇ ਤਾਂ ਜਵਾਨੀ ਵੀ ਨਹੀਂ ਚੜ੍ਹਿਆ, ਕੱਚੀ ਧਰੇਕ ਵਾਂਗੂੰ ਕੱਚੀਆਂ ਹੱਡੀਆਂ। ਭੋਲਾ ਜਿਹਾ ਲਾਡਲਾ ਸ਼ਹਿਜ਼ਾਦਾ ਇਕ ਰਿਆਸਤ ਦਾ, ਐਨਾ ਜ਼ਹਿਰੀਲਾ ਏ, ਸੱਪ ਦਾ ਪੁੱਤ ਸਪੋਲੀਆ। ਇਨ੍ਹਾਂ ਦੇ ਦੰਦ ਜੰਮਦਿਆਂ ਈ ਤਿੱਖੇ ਹੁੰਦੇ ਹਨ। ਜੰਮਦੀਆਂ ਸੂਲਾਂ ਦੇ ਮੂੰਹ ਤਿੱਖੇ। ਕੁੰਡਲੀਆ ਸੱਪ। ਬੜੀ ਆਕੜਖਾਨੀ ਏ। ਕਿਹੜੀ ਗੱਲ ਦੀ ਮਗਰੂਰੀ ਏ ? ਹੰਕਾਰ ਕਿਸ ਗੱਲ ਦਾ ਏ ? ਨਿੱਕੀ ਜਿਹੀ ਰਿਆਸਤ। ਆਟੇ 'ਚ ਲੂਣ ਜਿੰਨੀ ਕੌਮ ਤੇ ਤਕੱਬਰ ਐਨਾ ਵੱਡਾ ਜਿੱਦਾਂ ਖ਼ੁਦਾ ਦਾ ਬੇਟਾ ਹੋਵੇ। ਯਾ ਅੱਲ੍ਹਾ! ਬੰਦਾ ਵੀ ਕਿਸੇ ਵੇਲੇ ਬਿਨਾਂ ਸੋਚਿਆਂ ਸਮਝਿਆਂ ਕਿੰਨੀ ਵੱਡੀ ਹਿਮਾਕਤ ਕਰ ਬੈਠਦਾ ਏ। ਸੋਚਦਾ ਈ ਨਹੀਂ ਕਿ ਇਹਦਾ ਅੰਜਾਮ ਕੀ ਹੋਵੇਗਾ। ਯਾਰੋ ਔਰੰਗਜ਼ੇਬ ਸਾਹਮਣੇ ਅੱਜ ਤੀਕ ਕਿਸੇ ਧੌਣ ਅਕੜਾ ਕੇ ਵੇਖਣ ਦੀ ਜੁੱਰਅਤ ਨਹੀਂ ਕੀਤੀ। ਨਾਂ ਸੁਣਦਿਆਂ ਹਵਾ ਸਰਕ ਜਾਂਦੀ ਏ। ਮੈਂ ਧੌਣ ਦਾ ਮਣਕਾ ਤੋੜਨਾ ਜਾਣਦਾ ਹਾਂ। ਮੈਂ ਉਸਨੂੰ ਸਫ਼ਾ-ਏ-ਹਸਤੀ ਤੋਂ ਮਿਟਾ ਦਿਆਂਗਾ ਜਿਸ ਮੇਰੇ ਸਾਹਵੇਂ ਜ਼ਰਾ ਕੁ ਵੀ ਅੱਖਾਂ ਉੱਚੀਆਂ ਕਰਕੇ ਵੇਖਿਆ। ਖ਼ੁਦਾ ਦੀ ਪਨਾਹ, ਮੈਂ ਸ਼ਹਿਨਸ਼ਾਹ ਤੇ ਉਹ ਫ਼ਕੀਰਾਂ ਦੇ ਟੋਲੇ ਦਾ

ਇਕ ਨਬਾਲਗ ਬੱਚਾ। ਮੈਂ ਮੁਲਖ ਮਿਲਖ ਦਾ ਮਾਲਕ। ਮੇਰਾ ਪਾਣੀ ਭਰੇ ਸਾਰਾ ਹਿੰਦੁਸਤਾਨ ਤੇ ਉਹ ਇਕ ਧੂਣੇ ਦਾ ਰਖਵਾਲਾ।

ਜ਼ਮਾਨੇ 'ਚ ਬਾਲ ਹੱਠ ਤੇ ਰਾਜ ਹੱਠ ਇਹ ਦੋਵੇਂ ਮਸ਼ਹੂਰ ਹਨ। ਟੱਕਰ ਹੁਣ ਇਕ ਬਾਲ ਤੇ ਇਕ ਰਾਜੇ ਦੀ ਏ। ਵੇਖੋ ਕੌਣ ਜਿੱਤਦਾ ਏ? ਜੇ ਮੈਂ ਜਿੱਤ ਵੀ ਗਿਆ ਤੇ ਫਿਰ ਦੁਨੀਆਂ ਨੇ ਮੈਨੂੰ ਬਾਦਸ਼ਾਹ ਆਖ ਕੇ ਗੱਲ ਹਵਾ ਵਿਚ ਉਡਾ ਦੇਣੀ ਏ ਤੇ ਉਹਨੂੰ ਬਾਲ ਅੰਞਾਣਾ ਆਖ ਕੇ ਮਿੱਟੀ ਪਾ ਦੇਣੀ ਏ। ਕਿਸੇ ਨੇ ਆਖਣਾ ਏ ਬੱਚਾ ਏ, ਖਿਡੌਣਿਆਂ ਨਾਲ ਖੇਡਣ ਵਾਲਾ ਸੀ। ਬੱਚਾ ਸੀ ਡਰਾ ਲਿਆ ਸੂ ਕਿਹੜਾ ਚਿਤੌੜ ਦਾ ਕਿਲ੍ਹਾ ਜਿੱਤ ਲਿਆ ਸੀ। ਬਾਦਸ਼ਾਹ ਦਾ ਫ਼ਰਜ਼ ਏ ਬੱਚੇ ਦਾ ਦਿਲ ਬਹਿਲਾਵੇ, ਬੱਚੇ ਨੂੰ ਆਹਰੇ ਲਾਵੇ, ਖੇਡਣ ਦੀ ਜਾਚ ਦੱਸੇ। ਖੇਡੇ ਲਾਇਆ ਜਾਵੇ ਤੇ ਆਪਣੇ ਰਾਹ ਪਵੇ। ਮੈਨੂੰ ਸਿਰ ਅੜਾਉਣਾ ਸ਼ੋਭਾ ਨਹੀਂ ਦਿੰਦਾ ਤਲਵਾਰ ਦਾ ਭੈਅ ਦਿਖਾਉਣਾ ਕਿੱਥੋਂ ਦੀ ਦਾਨਸ਼ਮੰਦੀ ਏ। ਬੱਚਾ ਏ ਉਹ ਕੀ ਜਾਣੇ ਤਲਵਾਰ ਨੂੰ। ਉਹਦੇ ਸਾਹਮਣੇ ਫਨੀਅਰ ਸੱਪ ਸੁੱਟ ਦਿਉ ਤੇ ਉਹ ਤੇ ਉਹਦੇ ਨਾਲ ਵੀ ਖੇਡਣ ਲੱਗ ਪਵੇਗਾ। ਜੇ ਮੈਂ ਇਕ ਬੱਚੇ ਨਾਲ ਉਲਝ ਖਲੋਤਾ ਤਾਂ ਲੋਕ ਮੇਰਾ ਮਜ਼ਾਕ ਉਡਾਉਣਗੇ। ਲੋਕ ਮੇਰੀ ਅਕਲ ਦੀ ਖਿੱਲੀ ਉਡਾਉਣਗੇ। ਮੇਰੀ ਬਜ਼ੁਰਗੀ ਕਾਹਦੀ ਹੋਈ? ਮੈਂ ਸਿਆਣਾ ਕਿਥੋਂ ਦਾ ਹੋਇਆ? ਬੱਚਾ ਵੀ ਬਾਦਸ਼ਾਹ ਹੁੰਦਾ ਏ। ਬਾਦਸ਼ਾਹਾਂ ਨੂੰ ਛੱਤੀ ਰੋਗ ਤੇ ਪੰਡਾਂ ਬੱਝੀਆਂ ਸੋਚਾਂ। ਬੱਚੇ ਨੂੰ ਕਾਹਦਾ ਫ਼ਿਕਰ ਏ। ਬਾਦਸ਼ਾਹ ਤੇ ਬੱਚੇ ਵਿਚ ਫਿਰ ਫਰਕ ਕੀ ਏ। ਦੋਵੇਂ ਆਪੋ ਆਪਣੀ ਥਾਂ ਬਾਦਸ਼ਾਹ ਹਨ।

—ਹਜ਼ੂਰ, ਆਲਮ ਪਨਾਹ! ਇਸ ਮਹਿਲ ਵਿਚ ਅੱਜ ਕੱਲ੍ਹ ਕੌਣ ਨਵਾਰਦ ਹੋਇਆ ਏ।

—ਅਨੰਦਪੁਰ ਦਾ ਸਾਹਿਬਜ਼ਾਦਾ, ਸਿੱਖਾਂ ਦਾ ਗੁਰੂ। ਬਾਲ ਅਵਸਥਾ ਵਿਚ। ਕੱਲ੍ਹ ਦਿਲੀ ਵਿਚ ਆਇਆ ਤੇ ਸਾਰੀ ਦਿੱਲੀ ਮਗਰ ਲਾ ਲਈ ਸੂ। ਦਿੱਲੀ ਵਾਲੇ ਡਰਦੇ ਮੇਰਾ ਨਾਂ ਲੈਂਦੇ ਸਨ ਪਰ ਉਹਦਾ ਪਾਣੀ ਭਰਦੀ ਏ ਦਿੱਲੀ। ਦਿੱਲੀ ਵਾਲੇ ਉਹਦੇ ਨਾਂ ਦੀ ਮਾਲਾ ਜਪਦੇ ਹਨ। ਮੁਸਲਮਾਨ ਵੀ ਇਸ ਕਾਫ਼ਰ ਨੂੰ ਸਿਜਦਾ ਕਰਦੇ ਹਨ। ਅਜੇ ਬਾਲ ਏ ਤੇ ਉਹਦੀ ਇਹ ਅਵਸਥਾ ਏ ਤੇ ਜਦੋਂ ਜੁਆਨ ਹੋਵੇਗਾ ਤਾਂ ਫ਼ਿਰ ਕੀ ਆਲਮ ਹਵੇਗਾ? ਔਰੰਗਜ਼ੇਬ ਦੇ ਬੋਲ ਉਭਰੇ।

—ਬੜੀ ਗੁਸਤਾਖ਼ੀ ਏ ਅੰਨਦਾਤਾ, ਐਨੀ ਵੱਡੀ ਭੁੱਲ।

—ਹਾਂ ਉਹ ਫਕੀਰਾਂ ਦਾ ਪੁੱਤ ਏ ਮੈਂ ਬਾਦਸ਼ਾਹ ਦਾ ਲਾਡਲਾ ! ਫ਼ਰਕ ਕੁਝ ਜ਼ਰੂਰ ਏ। ਫ਼ਕੀਰ ਆਪਣੇ ਮਨ ਦਾ ਬਾਦਸ਼ਾਹ ਏ ਤੇ ਬਾਦਸ਼ਾਹ ਆਪਣੀ ਹਕੂਮਤ ਦਾ ਬਾਦਸ਼ਾਹ। ਦੋਹਾਂ 'ਚ ਜ਼ਮੀਨ ਆਸਮਾਨ ਜਿੰਨੀ ਵਿੱਥ ਏ।

—ਆਲਮ ਪਨਾਹ ! ਇਹਦੇ ਘਰ ਵਾਲਿਆਂ ਇਹਦੇ ਵੱਡੇ-ਵਡੇਰਿਆਂ ਨੇ ਇਖ਼ਲਾਕ ਦਾ ਰੱਤੀ ਭਰ ਵੀ ਸਬਕ ਇਹਨੂੰ ਨਹੀਂ ਦਿੱਤਾ। ਬਜ਼ੁਰਗਾਂ ਦੀ ਖ਼ਿਦਮਤ ਕਰਨਾ, ਸਤਿਕਾਰ ਕਰਨਾ, ਇੱਜ਼ਤ ਕਰਨਾ ਹਰ ਬੱਚੇ ਦਾ ਫ਼ਰਜ਼ ਏ। ਸ਼ਹਿਨਸ਼ਾਹ ਦੀ ਪਾਲਕੀ ਖੜੀ ਹੋਵੇ ਦਰਵਾਜ਼ੇ ਤੇ, ਜਵਾਬ ਦਿੱਤਿਆਂ ਬਗੈਰ ਦਰਵਾਜ਼ੇ ਬੰਦ ਹੋ ਜਾਣ। ਹਕੂਮਤ ਦੀ ਪੱਗ ਲਾਹੁਣ ਵਾਲੀ ਗੱਲ ਏ, ਡੁੱਬ ਮਰਨ ਦਾ ਮੁਕਾਮ ਏ, ਸ਼ਹਿਨਸ਼ਾਹ ਦਾ ਅਪਮਾਨ ਏ। ਇਹੋ ਜਿਹੇ ਗੁਸਤਾਖ਼ ਬੱਚੇ ਨੂੰ ਸਰੇ ਰਾਹ ਕਤਲ ਕਰ ਦੇਣਾ ਚਾਹੀਦਾ ਹੈ। ਇਹ ਆਵਾਜ਼ ਇਕ ਅਹਿਲਕਾਰ ਦੀ ਸੀ।

—ਤੂੰ ਇਸ ਦੁਨੀਆਂ ਤੋਂ ਕੋਰਾ ਏਂ। ਜਿਸ ਦੁਨੀਆਂ 'ਚ ਇਹ ਵੱਸਦੇ ਹਨ ਉਹ ਦੁਨੀਆਂ ਸਾਡੀ ਦੁਨੀਆਂ ਨਾਲੋਂ ਵੱਖਰੀ ਏ। ਇਨ੍ਹਾਂ ਦੇ ਰਾਹ ਵੱਖਰੇ, ਇਨ੍ਹਾਂ ਦੀਆਂ ਸੋਚਾਂ ਵੱਖਰੀਆਂ, ਇਨ੍ਹਾਂ ਦੇ ਸੁਭਾਅ ਵੱਖਰੇ, ਇਨ੍ਹਾਂ ਦੀ ਕਿਰਿਆ ਵੱਖਰੀ। ਇਨ੍ਹਾਂ ਦੇ ਮਨ ਗੰਗਾ ਜਲ ਵਾਂਗ ਪਵਿੱਤਰ ਹਨ। ਇਨ੍ਹਾਂ ਦੀ ਜ਼ਬਾਨ ਇਲਾਹੀ ਅਲਹਾਮ। ਅਸੀਂ ਇਸ ਦੁਨੀਆਂ ਦੇ ਮਾਲਕ ਹਾਂ ਤੇ ਇਹ ਸੱਤਾਂ ਅਸਮਾਨਾਂ ਦੇ ਮਾਲਕ ਹਨ। ਹੁਣ ਕੌਣ ਆਖੇ ਕੌਣ ਵੱਡਾ ਤੇ ਕੌਣ ਛੋਟਾ ਏ ? ਮੈਂ ਬਾਦਸ਼ਾਹ ਹਾਂ ਇਹ ਪਾਤਸ਼ਾਹ ਏ। ਇਕ ਰਮਜ਼ ਏ ਇਹਨੂੰ ਹਰ ਦੁਨੀਆਦਾਰ ਨਹੀਂ ਜਾਣਦਾ। ਇਨ੍ਹਾਂ ਦੀ ਤਸਬੀ ਦੇ ਮਣਕੇ ਆਮ ਦੁਨੀਆ ਦੀ ਤਸਬੀ ਨਾਲੋਂ ਵੱਖਰੇ ਹਨ। ਵੇਖਣ ਨੂੰ ਇਕੋ ਜਿਹੇ ਜਾਪਦੇ ਹਨ। ਵੇਖਣ-ਚਾਖਣ ਨੂੰ ਤਸਬੀਆਂ ਇਕੋ ਜਿਹੀਆਂ ਹਨ। ਪਰ ਅੱਖਾਂ ਵਾਲੇ ਇਨ੍ਹਾਂ ਤਸਬੀਆਂ 'ਚੋਂ ਫਰਕ ਲੱਭ ਲੈਂਦੇ ਹਨ। ਮੈਂ ਹੁਣ ਇਕ ਐਸੀ ਥਾਂ ਤੇ ਖੜ੍ਹਾ ਹੋ ਗਿਆ ਹਾਂ। ਮੇਰੀ ਜਾਨ ਕੁੜਿਕੀ 'ਚ ਫਸ ਗਈ ਹੈ। ਸੱਪ ਦੇ ਮੂੰਹ ਕੋਹੜ ਕਿਰਲੀ ਜੇ ਖਾਵੇ ਤਾਂ ਕੋਹੜੀ ਜੇ ਛੱਡੇ ਤਾਂ ਲੱਗੇ ਲਾਜ। ਮੈਂ ਫੈਸਲਾ ਨਹੀਂ ਕਰ ਸਕਦਾ ਕਿ ਕਿਸ ਰਸਤੇ ਜਾਵਾਂ। ਚਾਰੇ ਰਸਤੇ ਇਕੋ ਜਿਹੇ ਜਾਪਦੇ ਹਨ। ਖ਼ਤਰਨਾਕ ਵੀ ਹਨ ਦੇ ਆਰਾਮਦੇਹ ਵੀ। ਪਰ ਇਨ੍ਹਾਂ ਲਈ ਸਾਰੇ ਰਾਹ ਇਕੋ ਜਿਹੇ ਹਨ। ਮੈਂ ਔਰੰਗਜ਼ੇਬ ਆਪਣੀ ਉਮਰ ਹੰਢਾ ਕੇ ਵੀ ਫੈਸਲਾ ਨਹੀਂ ਕਰ ਸਕਿਆ। ਯਾਰੋ ਖ਼ੁਦਾ ਦਾ ਖ਼ੌਫ਼ ਨਹੀਂ ਇਕ

ਬੱਚਾ ਮੇਰੇ ਨਾਂ ਤੋਂ ਵੀ ਨਹੀਂ ਡਰਦਾ। ਮੈਂ ਬਾਦਸ਼ਾਹ ਕਾਹਦਾ ਹੋਇਆ। ਔਰੰਗਜ਼ੇਬ ਇਸ ਤਰ੍ਹਾਂ ਸੋਚ ਰਿਹਾ ਸੀ।

ਦਰਵਾਜ਼ੇ ਬੰਦ ਸਨ। ਪਾਲਕੀ ਖੜ੍ਹੀ ਸੀ। ਔਰੰਗਜ਼ੇਬ ਆਪਣੇ ਆਲੇ-ਦੁਆਲੇ ਝਾਤੀ ਮਾਰ ਰਿਹਾ ਸੀ ਜਿਵੇਂ ਇਸ ਖ਼ਲਾਅ 'ਚੋਂ ਕੁਝ ਲੱਭ ਰਿਹਾ ਹੋਵੇ। □

## ੩

ਔਰੰਗਜ਼ੇਬ ਨੇ ਇਕ ਵਾਰ ਫੇਰ ਤਸਬੀ ਤੇ ਹੱਥ ਫੇਰਿਆ, ਤਸਬੀ ਹਰਕਤ ਵਿਚ ਆਈ।

ਸ਼ਹਿਨਸ਼ਾਹ ਆਖਣ ਲੱਗਾ ਮੇਰੇ ਤੇ ਇਹਦੇ ਅਮਲਾਂ ਵਿਚ ਫਰਕ ਹੋਣੈਂ ਇਹਦੀ ਗਠੜੀ ਭਾਰੀ ਹੋਣੀ ਏ ਤੇ ਮੇਰੀ ਹੌਲੀ। ਕੋਈ ਗੱਲ ਜ਼ਰੂਰ ਏ ਨਹੀਂ ਤੇ ਐਡਾ ਵੱਡਾ ਹਾਦਸਾ ਨਹੀਂ ਸੀ ਹੋ ਸਕਦਾ। ਇਸ ਨੂੰ ਕਿਸੇ ਗੱਲ ਤੇ ਮਾਣ ਜ਼ਰੂਰ ਹੋਣਾ ਹੈ। ਮੇਰੀ ਉਸ ਕਮਜ਼ੋਰੀ ਤਾੜ ਲਈ ਏ। ਮੈਂ ਕਿਸੇ ਗੱਲੋਂ ਜ਼ਰੂਰ ਊਣਾ ਹੋਵਾਂਗਾ। ਫ਼ਕੀਰਾਂ ਦਾ ਪੁੱਤ ਏ ਗੱਦੀ ਦਾ ਮਾਲਕ ਏ ਫ਼ਕੀਰੀ ਟਟਕਾ ਜ਼ਰੂਰ ਉਹਦੇ ਪੱਲੇ ਹੋਣਾ ਹੈ। ਇਹ ਫ਼ਕੀਰ ਬੜੀ ਬੁਰੀ ਬਲਾ ਹਨ। ਇਹ ਘਸੁੰਨ ਤੋਂ ਨਾ ਡਰਨ, ਇਹ ਤਲਵਾਰ ਤੋਂ ਭੈਅ ਨਾ ਖਾਣ। ਇਹ ਹਕੂਮਤ ਅੱਗੇ ਸਿਰ ਨਹੀਂ ਝੁਕਾਉਂਦੇ। ਇਨ੍ਹਾਂ ਦੀ ਮਾਰਿਆ ਜੁੱਤੀ ਤੋਂ ਕੌਣ ਦਿੱਲੀ ਦਾ ਬਾਦਸ਼ਾਹ! ਬਾਦਸ਼ਾਹ ਦਾ ਡਰ ਹੋਵੇਗਾ ਦਿੱਲੀ ਵਾਲਿਆਂ ਨੂੰ! ਇਨ੍ਹਾਂ ਨੂੰ ਕੀ? ਇਨ੍ਹਾਂ ਲਈ ਸਭ ਲੋਕ ਇਕੋ ਜਿਹੇ ਹਨ। ਸਾਰੀ ਲੋਕਾਈ ਬਰਾਬਰ ਏ। ਬੰਦੇ-ਬੰਦੇ ਵਿਚ ਕੋਈ ਫ਼ਰਕ ਨਹੀਂ। ਇਨ੍ਹਾਂ ਦਾ ਮਸਤਕ ਸਿਰਫ਼ ਦਰਗਾਹੇ ਇਲਾਹੇ ਅੱਗੇ ਝੁਕਦਾ ਏ। ਇਨ੍ਹਾਂ ਦਾ ਰੁਤਬਾ ਬੁਲੰਦ ਏ। ਇਨ੍ਹਾਂ ਦਾ ਮੁਕਾਮ ਮੁਤਬਰਕ ਏ। ਇਨ੍ਹਾਂ ਦੀ ਹਸਤੀ ਖੁਦਾਈ ਹਸਤੀ ਏ, ਇਹ ਬੱਚਾ ਏ। ਇਹਦੀ ਚਾਦਰ ਪਾਕ ਏ ਦੁੱਧ ਚਿੱਟੀ, ਦੁੱਧ ਫਟਕੜੀ ਵਰਗੀ। ਕਿਤੇ ਤਿਲ ਭਰ ਵੀ ਦਾਗ਼ ਨਹੀਂ। ਮੇਰੀ ਚਾਦਰ ਜ਼ਰੂਰ ਦਾਗ਼ਦਾਰ ਹੋਣੀ ਏ। ਮੈਂ ਉਮਰ ਰਸੀਦਾ ਹਾਂ। ਮੈਂ ਆਪਣੀ ਉਮਰ ਹੰਢਾ ਕੇ ਵੇਖ ਲਈ ਹੈ। ਦੁਨੀਆਂ ਦੇ ਖੱਟੇ ਮਿੱਠੇ ਸਵਾਦ ਚੱਖ ਲਏ ਹਨ ਤੇ ਇਸ ਅਜੇ ਦੁਨੀਆਂ ਦਾ ਵੇਖਿਆ ਈ ਕੁਝ ਨਹੀਂ। ਇਸ ਤੇ ਅਜੇ ਚਰਖੇ ਤੇ ਤੰਦ ਪਾ ਕੇ ਵੀ ਨਹੀਂ ਵੇਖੀ ਤੇ ਮੈਂ ਕਈ ਚਰਖੇ ਹੰਢਾ ਲਏ ਹਨ। ਕਈ ਚਰਖੇ ਤਿੜਕੇ, ਟੁੱਟੇ ਤੇ ਕਈ ਨਵੇਂ ਆਏ। ਫ਼ਰਕ ਤੇ ਜ਼ਰੂਰ ਏ ਨਾ ਸਾਡੇ ਦੋਹਾਂ

ਵਿਚ। ਮੇਰੀ ਚਾਦਰ ਕਈ ਵਾਰ ਖੁੰਭੇ ਚੜ੍ਹੀ। ਧੋਬੀ ਨੀਲ ਲਾ ਕੇ ਚਿੱਟੀ ਕਰ ਕੇ ਦਿੰਦਾ ਏ। ਦਾਗ ਛੁਪ ਜਾਂਦੇ ਹਨ ਦਾਗ ਲੱਥਦੇ ਨਹੀਂ। ਕੁੱਝ ਫ਼ਰਕ ਤੇ ਹੋਇਆ ਨਾ ਮੇਰੇ ਤੇ ਇਹਦੇ ਵਿਚ। ਜੇ ਫ਼ਰਕ ਨਾ ਹੋਵੇ ਤਾਂ ਐਨੀ ਆਕੜ ਨਹੀਂ ਆ ਸਕਦੀ। ਬਾਦਸ਼ਾਹ ਤੋਂ ਕੌਣ ਡਰਦਾ ਏ। ਬਾਦਸ਼ਾਹ ਅੱਜ ਰਿਹਾ ਕਲ੍ਹ ਨਾ ਰਿਹਾ। ਜੇ ਬਾਦਸ਼ਾਹ ਚਾਹੇ ਕਿ ਆਪਣੇ ਤਾਜ ਨੂੰ ਆਪਣੀ ਮਰਜ਼ੀ ਨਾਲ ਇਨ੍ਹਾਂ ਦੀ ਗੋਦੜੀ ਤੋਂ ਵਾਰ ਕੇ ਵੇਖ ਲਏ। ਜੇ ਇਹ ਮੌਜ ਵਿਚ ਨਾ ਹੋਣ ਤਾਂ ਤਾਜ ਨੂੰ ਠੁੱਡ ਮਾਰ ਕੇ ਪਰੇ ਸੁੱਟ ਦਿੰਦੇ ਹਨ। ਬਾਦਸ਼ਾਹ ਫ਼ਕੀਰਾਂ ਦੀ ਸਰਦਲ ਤੇ ਸਿਜਦਾ ਨਹੀਂ ਕਰ ਸਕਦਾ। ਫਿਰ ਮੈਂ ਬਾਦਸ਼ਾਹ ਕਾਹਦਾ ਹੋਇਆ? ਅਸਲ ਵਿਚ ਬਾਦਸ਼ਾਹ ਇਹ ਹਨ। ਮੈਂ ਦਿਖਾਵੇ ਦਾ ਬਾਦਸ਼ਾਹ ਤੇ ਇਹ ਹਕੀਕੀ ਬਾਦਸ਼ਾਹ ਨੇ।

ਹੁਣ ਫਰਕ ਵੇਖਣਾ ਪਏਗਾ ਮੈਨੂੰ ਆਪਣੇ ਅੰਦਰ ਝਾਤੀ ਮਾਰਨੀ ਪਏਗੀ। ਮੈਨੂੰ ਤੇ ਇਹਨੂੰ ਇਕ ਤੱਕੜੀ 'ਚ ਜ਼ਰੂਰ ਤੁੱਲਣਾ ਪਵੇਗਾ ਤਾਂ ਪਤਾ ਲੱਗੇਗਾ ਕਿ ਕਿਸਦਾ ਛਾਬਾ ਭਾਰੀ ਹੈ। ਜਦੋਂ ਤੱਕੜੀ ਚੜ੍ਹ ਜਾਏ ਫਿਰ ਕਾਹਦਾ ਲਿਹਾਜ। ਤੱਕੜੀ ਨੇ ਕਿਸੇ ਦੀ ਰਿਆਇਤ ਨਹੀਂ ਕਰਨੀ। ਬਾਦਸ਼ਾਹ ਤੋਂ ਤੱਕੜੀ ਨਹੀਂ ਡਰਨ ਲੱਗੀ। ਲੋਕ ਇਹ ਗੱਲ ਕਹਿ ਦੇਣ ਕਿ ਵੱਟਿਆਂ ਰਿਆਇਤ ਕਰ ਦਿੱਤੀ ਏ। ਵੱਟੇ ਤਾਂ ਪੱਥਰ ਦੇ ਹਨ ਜਿਨ੍ਹਾਂ ਬੋਲਣਾ ਨਹੀਂ ਜਿਨ੍ਹਾਂ ਨੂੰ ਕਿਸੇ ਗੱਲ ਦਾ ਡਰ ਨਹੀਂ ਉਹ ਕਿਉਂ ਚੜ੍ਹਨ ਦੋਜ਼ਖ ਦੀ ਪੌੜੀ। ਵੇਖਿਆ ਕਿੰਨਾ ਫਰਕ ਏ? ਵਜ਼ਨ ਦੀ ਕੀਮਤ ਹੈ। ਹਰ ਜਿਨਸ ਆਪਣਾ ਮੁੱਲ ਆਪ ਪੁਆ ਲੈਂਦੀ ਹੈ। ਬੋਲ ਬਾਦਸ਼ਾਹ ਦੇ ਸਨ।

—ਇਨ੍ਹਾਂ ਸੇਵਾਦਾਰਾਂ ਮਹਿਲ ਦੇ ਫਾਟਕ ਬੰਦ ਕਰ ਕੇ ਆਪਣੀ ਮੌਤ ਆਪ ਮੁੱਲ ਲੈ ਲਈ ਹੈ। ਨਹੀਂ! ਇਹਦੇ ਵਿਚ ਇਨ੍ਹਾਂ ਦਾ ਕੀ ਕਸੂਰ! ਮਾਲਕ ਦਾ ਹੁਕਮ। ਨੌਕਰ ਦਾ ਕੰਮ ਏ ਹੁਕਮ ਦੀ ਪਾਲਣਾ ਕਰਨੀ। ਜੇ ਕਲ੍ਹ ਨੂੰ ਮੇਰਾ ਈ ਨੌਕਰ ਹੁਕਮ ਅਦੂਲੀ ਕਰੇ ਤਾਂ ਕੀ ਮੈਂ ਸਜ਼ਾ ਨਾ ਦੇਵਾਂਗਾ? ਮੇਰਾ ਮਨ ਦੁਖੀ ਨਾ ਹੋਵੇਗਾ? ਮੈਨੂੰ ਗੁੱਸਾ ਨਾ ਆਵੇਗਾ? ਨੌਕਰੀ ਇਸੇ ਗੱਲ ਦਾ ਨਾਂ ਏ। ਨੌਕਰ ਨੇ ਆਪਣਾ ਫ਼ਰਜ਼ ਪੂਰਾ ਕੀਤਾ ਏ, ਮੈਂ ਖੁਸ਼ ਹਾਂ। ਯਾ ਖ਼ੁਦਾ ਸਾਨੂੰ ਵੀ ਇਹੋ ਜਿਹੇ ਖ਼ਿਦਮਤਗਾਰ ਬਖ਼ਸ਼। ਅਸੀਂ ਕਿਸੇ ਵੀ ਬੰਦੇ ਤੇ ਵਿਸ਼ਵਾਸ ਨਹੀਂ ਕਰਦੇ।

ਇਹ ਕਿੰਨੇ ਬੇਨਿਆਜ਼ ਲੋਕ ਹਨ। ਇਨ੍ਹਾਂ ਨੂੰ ਕਿਸੇ ਤੇ ਸ਼ੱਕ ਹੀ ਨਹੀਂ। ਯਾਰ! ਲੋਕ ਇਨ੍ਹਾਂ ਨਾਲ ਦੁਸ਼ਮਣੀ ਵੀ ਨਹੀਂ ਕਰਦੇ। ਅਸੀਂ

ਨੌਕਰ ਨੂੰ ਮੋਹਰਾਂ ਨਾਲ ਤੋਲ ਕੇ ਖ਼ਰੀਦ ਵੀ ਲਈਏ ਤੇ ਬੇ-ਵਿਸ਼ਵਾਸੇ। ਇਨ੍ਹਾਂ ਦੇ ਖ਼ਿਦਮਤਗਾਰ ਇਨ੍ਹਾਂ ਦੇ ਸੇਵਕ ਬਿਨਾਂ ਦਾਮਾਂ ਦੇ ਗੁਲਾਮ। ਕਸੂਰ ਕਿਸੇ ਦਾ ਤੇ ਕਿਸੇ ਦੇ ਸਿਰ ਮੜ੍ਹਿਆ ਜਾਏ। ਇਹ ਇਨਸਾਫ ਨਹੀਂ ਕਹਿੰਦਾ। ਇਹ ਤਾਂ ਸੀਨਾ ਜ਼ੋਰੀ ਹੋਈ ਹਿੱਕ ਦਾ ਧੱਕਾ। ਇਨਸਾਫ ਦੀਆਂ ਰਗਾਂ ਵਿਚ ਅੰਗੂਠਾ ਦੇਣ ਵਾਲੀ ਗੱਲ ਏ। ਬਾਦਸ਼ਾਹ ਨੂੰ ਇਨਸਾਫ਼ ਪਸੰਦ ਹੋਣਾ ਚਾਹੀਦਾ ਹੈ। ਮੰਨਿਆ ਬਾਦਸ਼ਾਹ ਅੱਖੋਂ ਅੰਨ੍ਹਾਂ ਤੇ ਕੰਨੋਂ ਬੋਲਾ ਹੁੰਦਾ ਹੈ ਪਰ ਫਿਰ ਵੀ ਕਿਸੇ ਦੇ ਚੁੱਕੇ-ਚੁਕਾਏ ਵਿਚ ਨਹੀਂ ਆਉਣਾ ਚਾਹੀਦਾ। ਉੱਤੇ ਖ਼ੁਦਾ ਤੇ ਥੱਲੇ ਬਾਦਸ਼ਾਹ। ਵਿਚਾਰੀ ਰਿਆਇਆ ਦਾ ਕੀ ਏ ਉਹ ਤੇ ਭੇਡਾਂ ਦਾ ਇਕ ਇੱਜੜ ਏ। ਆਜੜੀ ਜਦੋਂ ਚਾਹੇ ਕਿਸੇ ਬਘਿਆੜ ਕੋਲੋਂ ਸਾਰਾ ਇੱਜੜ ਪੜਵਾ ਸੁੱਟੇ। ਬਘਿਆੜ ਦੀਆਂ ਲੱਤਾਂ ਤੋੜਨੀਆਂ ਤਾਂ ਆਜੜੀ ਦਾ ਕੰਮ ਏ। ਵਿਚਾਰੀਆਂ ਭੇਡਾਂ ਤਾਂ ਨਹੀਂ ਨਾ ਉਹਦਾ ਮੁਕਾਬਲਾ ਕਰ ਸਕਦੀਆਂ। ਆਜੜੀ ਤੇ ਬਾਦਸ਼ਾਹ ਦੀ ਇਕੋ ਜਿਹੀ ਪਦਵੀ ਏ।

ਮੈਂ ਸਾਰੇ ਹਿੰਦੁਸਤਾਨ ਦਾ ਬਾਪ ਹਾਂ। ਇਹ ਰਿਆਇਆ ਸਾਰੀ ਮੇਰੀ ਔਲਾਦ ਏ। ਮੇਰਾ ਫਰਜ਼ ਬਣਦਾ ਏ ਕਿ ਮੈਂ ਆਪਣੇ ਕੁਨਬੇ ਦੀ ਦੇਖ ਭਾਲ ਕਰਾਂ। ਮੈਂ ਘਰ ਦਾ ਮਾਲਕ ਹਾਂ। ਮੇਰਾ ਈਮਾਨ ਏ ਘਰ ਦੀ ਰਾਖੀ ਕਰਨੀ। ਖ਼ੁਦਾ ਨੇ ਮੈਨੂੰ ਇਸੇ ਲਈ ਬਾਦਸ਼ਾਹੀ ਦਿੱਤੀ ਏ। ਨਹੀਂ ਤੇ ਮੈਂ ਅਤੇ ਬਾਦਸ਼ਾਹ! ਬਾਦਸ਼ਾਹ ਹੋਰ ਵੀ ਹੋ ਸਕਦਾ ਸੀ। ਮੇਰੇ ਅਮਲਾਂ ਦੀ ਗਠੜੀ ਭਾਰੀ ਹੋਣੀ ਏਂ। ਇਸੇ ਲਈ ਅੱਲਾ ਤਾਲਾ ਨੇ ਮੈਨੂੰ ਹਕੂਮਤ ਬਖ਼ਸ਼-ਦਿੱਤੀ। ਵਰਨਾ ਦਾਰਾ ਸ਼ਿਕੋਹ ਤੇ ਵਲੀ ਅਹਿਦ ਸ਼ੀ। ਬਾਦਸ਼ਾਹ ਉਸੇ ਨੇ ਬਣਨਾ ਸੀ। ਮਨਜ਼ੂਰੇ ਨਜ਼ਰ ਸੀ ਹਰਦਿਲ- ਅਜ਼ੀਜ਼ ਸੀ। ਲੋਕਾਂ ਦੇ ਦਿਲ ਵਿਚ ਵੱਸਿਆ ਹੋਇਆ ਸੀ। ਇਕ ਤਾਂ ਮੈਂ ਸਭ ਤੋਂ ਛੋਟਾ ਤੇ ਦੂਜਾ ਸੂਬੇਦਾਰ ਦੱਖਣ ਦਿੱਲੀ ਤੋਂ ਹਜ਼ਾਰਾਂ ਮੀਲ ਦੂਰ। ਦਾਰਾ ਪਿਉ ਦੇ ਗੋਡੇ ਮੁੱਢ ਬੈਠਾ ਹੋਇਆ। ਸਿਆਹੀ ਕਰੇ ਸਫੈਦੀ, ਕਿਸੇ ਨੇ ਹੱਥ ਨਹੀਂ ਫੜਨਾ ਕਿਸੇ ਦੀ ਜੁਰਅਤ ਨਹੀਂ ਜ਼ੁਬਾਨ ਖੋਹਲੇ। ਦਾਰਾ ਸ਼ਿਕੋਹ ਦਾ ਜਲਾਲ ਬਾਦਸ਼ਾਹ ਦੇ ਜਲਾਲ ਤੋਂ ਕਿਸੇ ਵੀ ਹਾਲਤ ਵਿਚ ਘੱਟ ਨਹੀਂ ਸੀ। ਮੈਂ ਕੁਜਾ ਦਾਰਾ ਕੁਜਾ। ਕਿੱਥੇ ਰਾਜਾ ਭੋਜ ਤੇ ਕਿੱਥੇ ਕੰਗਲਾ ਤੇਲੀ।

ਸੁਲਤਾਨਪੁਰ ਲੋਧੀ ਦੇ ਮਦਰੱਸੇ ਵਿਚ ਮੈਂ ਵੀ ਪੜ੍ਹਿਆ ਤੇ ਦਾਰਾ ਸ਼ਿਕੋਹ ਵੀ! ਮੇਰੇ ਭਰਾ ਵੀ ਮੇਰੇ ਜਮਾਤੀ ਸਨ। ਉਹ ਵਲੀਅਹਿਦ ਹੋ ਗਿਆ। ਅਸੀਂ ਇਕੋ ਪਿਓ ਦੇ ਪੁੱਤ ਸਾਂ। ਮੈਨੂੰ ਲੋਕ ਸਿਰਫ ਇਕ ਬਾਦਸ਼ਾਹ

ਦਾ ਪੁੱਤ ਹੀ ਮੰਨਦੇ ਸਨ। ਪਿਓ ਨੇ ਦਾਰਾ ਨੂੰ ਸੱਦ ਲਿਆ ਤੇ ਮੈਂ ਉੱਥੇ ਰਹਿ ਪਿਆ। ਮੈਂ ਉਥੇ ਰਹਿ ਕੇ ਉਹ ਕੁਝ ਪੜ੍ਹਿਆ ਜੋ ਦਾਰਾ ਨਾ ਪੜ੍ਹ ਸ਼ਕਿਆ। ਮੈਂ ਹਕੂਮਤ ਕਰਨੀ ਸਿੱਖੀ। ਹਕੂਮਤ ਖੋਹਣੀ ਸਿੱਖੀ। ਝੂਠ ਬੋਲਣਾ ਸਿੱਖਿਆ। ਫਰੇਬ ਦੇਣਾ ਸਿੱਖਿਆ। ਮੈਂ ਉਂਗਲਾਂ ਤੇ ਲੋਕ ਨਚਾਉਣੇ ਸਿੱਖੇ। ਮੈਂ ਲਹੂ ਭਰਿਆ ਦਰਿਆ ਤਰਨਾ ਸਿੱਖਿਆ। ਮੈਂ ਤਲਵਾਰ ਦੀ ਧਾਰ ਪਰਖਣੀ ਸਿੱਖੀ। ਮੈਂ ਆਦਮੀ ਪਰਖਣ ਲੱਗ ਪਿਆ ਸਾਂ। ਮੇਰੇ ਹੱਥ ਉਥੋਂ ਇਕ ਕਸਵੱਟੀ ਲੱਗ ਗਈ ਜਿਹੜੀ ਦਾਰਾ ਦੇ ਖ਼ਾਬੋ ਖ਼ਿਆਲ ਵਿਚ ਨਹੀਂ ਸੀ। ਜਿਹੜੀਆਂ ਗੱਲਾਂ ਮੇਰੇ ਉੱਥੇ ਖ਼ਾਨੇ ਪੈ ਗਈਆਂ ਉਹ ਦਾਰਾ ਦੇ ਫ਼ਲਕ ਨੂੰ ਵੀ ਮਾਲੂਮ ਨਹੀਂ ਸਨ। ਮੈਂ ਪੰਜਾਬ ਦੇ ਵਾਸੀਆਂ ਦੇ ਸੁਭਾਅ ਤੋਂ ਜਾਣੂੰ ਹੋ ਗਿਆ। ਮੈਂ ਰੱਜ-ਰੱਜ ਕੇ ਬੁਕ ਭਰ-ਭਰ ਕੇ ਪੰਜਾਂ ਦਰਿਆਵਾਂ ਦਾ ਪਾਣੀ ਪੀਤਾ। ਮੈਂ ਇਨ੍ਹਾਂ ਸੂਰਮਿਆਂ ਦੀ ਅਣਖ ਤੋਂ ਜਾਣੂੰ ਹੋ ਗਿਆ। ਇਹ ਅਣਖੀਲੇ ਸੂਰਮੇ ਮੌਤ ਨੂੰ ਟਿਚਕਰਾਂ ਕਰਨੋਂ ਮੂਲ ਨਹੀਂ ਡਰਦੇ। ਇਹ ਮੌਤ ਨੂੰ ਹੱਸ ਹੱਸ ਕੇ ਜੱਫ਼ੀਆਂ ਪਾਉਂਦੇ ਹਨ। ਇਨ੍ਹਾਂ ਦਾ ਕੰਮ ਏ ਆਪਣਾ ਸਿਰ ਤਲੀ 'ਤੇ ਰੱਖ ਲੈਣਾ ਤੇ ਦੂਜੇ ਦੀ ਧੌਣ ਲਾਹ ਦੇਣੀ। ਇਕੱਲਾ ਪੰਜਾਬ ਈ ਏ ਜੋ ਦੱਰਾ ਖ਼ੈਬਰ ਦੇ ਹਮਲਾਵਰਾਂ ਦੇ ਨੱਕ 'ਚ ਨਕੇਲ ਪਾ ਸਕਦਾ ਏ। ਖਾਖਾਂ ਪਾੜ ਕੇ ਫ਼ਾਨੇ ਠੋਕਣੇ ਇਨ੍ਹਾਂ ਨੂੰ ਆਉਂਦੇ ਹਨ। ਬਾਕੀ ਸਾਰੇ ਹਿੰਦੁਸਤਾਨ ਵਾਲੇ ਗਿੱਦੜ ਹਨ। ਭਾੜੇ ਦੇ ਟੱਟੂ। ਲਿਸ਼ਕਦੀਆਂ ਤਲਵਾਰਾਂ ਵੇਖੀਆਂ ਤਾਂ ਸਿਰ ਝੁਕਾ ਦਿੱਤਾ। ਸਲਾਮ ਕੀਤੀ ਤਾਂ ਜਾਨ ਦੀ ਅਮਾਨ ਲੈ ਲਈ। ਘਰ ਵੀ ਦੇ ਦਿੱਤਾ ਤੇ ਘਰ ਦੀ ਇੱਜ਼ਤ ਵੀ ਉਨ੍ਹਾਂ ਦੀ ਝੋਲੀ 'ਚ ਪਾ ਦਿੱਤੀ। ਮਾਂ, ਭੈਣ ਤੇ ਧੀ ਵਿਚ ਫ਼ਰਕ ਕੀ ਏ? ਇਕ ਦਿਨ ਉਨ੍ਹਾਂ ਵੀ ਤੇ ਔਰਤ ਬਣਨਾ ਏ ਵਿਆਹ ਈ ਕਰਨਾ ਏ ਨਾ। ਫਿਰ ਚੰਗੇ ਮਾੜੇ ਦੀ ਕੀ ਪਛਾਣ। ਪੰਜਾਬ ਵਾਲੇ ਔਰਤ ਨੂੰ ਸਿਰ ਦੀ ਪੱਗ ਸਮਝਦੇ ਹਨ ਤੇ ਆਪਣੀ ਗ਼ੈਰਤ ਜਾਣਦੇ ਹਨ ਬਾਕੀ ਹਿੰਦੁਸਤਾਨ ਵਿਚ ਇਹ ਗੱਲ ਨਹੀਂ।

ਔਰਤ ਦਾ ਕੀ ਵਿਗੜਦੈ ਅੱਜ ਮੇਰੇ ਘਰ ਵਿਚ ਏ ਤੇ ਕਲ੍ਹ ਹਰਮ ਵਿਚ ਚਲੀ ਗਈ ਏ। ਅੱਜ ਬਾਂਦੀ ਏ ਤੇ ਕੱਲ੍ਹ ਨੂੰ ਮਲਕਾ ਵੀ ਬਣ ਸਕਦੀ ਏ। ਫਿਰ ਸਾਰਾ ਟੱਬਰ ਮੌਜਾਂ ਕਰੂ। ਪਰ ਇਹ ਗੱਲ ਪੰਜਾਬ ਵਿਚ ਨਹੀਂ। ਇਨ੍ਹਾਂ ਲੋਕਾਂ ਦੀ ਖੱਲ ਵਿਚ ਡਰ ਨਹੀਂ, ਭੈਅ ਨਹੀਂ। ਇਹ ਆਪਣੀ ਅਣਖ ਤੇ ਮਰਨ ਮਾਰਨ ਨੂੰ ਤਿਆਰ ਹੋ ਜਾਂਦੇ ਹਨ। ਇਨ੍ਹਾਂ ਤੇ ਉਨ੍ਹਾਂ ਦੇ ਸੁਭਾਅ

ਵਿਚ ਜ਼ਮੀਨ ਅਸਮਾਨ ਜਿੰਨਾ ਫ਼ਰਕ ਏ। ਅੱਜ ਤਕ ਕਿਸੇ ਨੇ ਜ਼ਬਰਦਸਤੀ ਕਿਸੇ ਪੰਜਾਬੀ ਦੀ ਰੰਨ ਆਪਣੇ ਘਰ ਨਹੀਂ ਪਾਈ। ਬਾਕੀ ਤਾਂ ਸਾਰੀ ਜਗ੍ਹਾ ਨਿਕਾਹ ਹੁੰਦੇ ਰਹੇ। ਅੱਜ ਤਲਾਕ ਤੇ ਕਲ੍ਹ ਫਿਰ ਨਿਕਾਹ। ਪੰਜਾਬ 'ਚ ਇਹ ਸਭ ਗੱਲਾਂ ਨਹੀਂ। ਕਦਾਚਿਤ ਕੋਈ ਹਿਮਾਕਤ ਕਰ ਵੀ ਬੈਠੇ ਤਾਂ ਫਿਰ ਸਿਰ ਵੱਢ ਕੇ ਜ਼ਮੀਨ ਤੇ ਰੱਖ ਦਿੰਦੇ ਹਨ। ਭਾਵੇਂ ਸਾਹਮਣੇ ਕਿੰਨਾ ਵੱਡਾ ਰਾਣੀ ਖਾਂ ਦਾ ਸਾਲਾ ਕਿਉਂ ਨਾ ਹੋਵੇ। ਜੇ ਕਦੀ ਕਿਸੇ ਸੁਆਣੀ ਦੇ ਸਿਰ ਦਾ ਸਾਈਂ ਇਸ ਰੇੜ੍ਹਕੇ 'ਚ ਸ਼ਹੀਦ ਹੋ ਗਿਆ ਤਾਂ ਮਮਝੋ ਉਹਦਾ ਪੁੱਤ ਸਦਾ ਲਈ ਵੈਰੀ ਬਣ ਗਿਆ। ਜਦੋਂ ਉਹ ਭਰ ਜੁਆਨੀ 'ਚ ਆਇਆ, ਤੇ ਉਹਦੇ ਡੌਲਿਆਂ 'ਚ ਬਲ ਭਰਿਆ ਤਾਂ ਉਸ ਆਪਣੇ ਪਿਓ ਦਾ ਬਦਲਾ ਲੈ ਲਿਆ। ਬਦਲੇ ਦੀ ਭਾਵਨਾ ਸੱਤਾਂ ਪੀੜ੍ਹੀਆਂ ਤੱਕ ਜਾਂਦੀ ਏ। ਖ਼ਾਨਦਾਨ ਦਾ ਜਦੋਂ ਕੋਈ ਖਾਂਗੜ ਬਜ਼ੁਰਗ ਹੱਡਾਂ ਪੈਰਾਂ ਤੋਂ ਰਿਹਾ ਹੋਇਆ ਮਰਦਾ ਏ ਤਾਂ ਉਹ ਆਪਣੇ ਪੁੱਤ ਪੋਤਰੇ ਨੂੰ ਖ਼ਜ਼ਾਨੇ ਦੀਆਂ ਚਾਬੀਆਂ ਨਹੀਂ ਦਿੰਦਾ ਸਗੋਂ ਉਹਦੀ ਝੋਲੀ ਵਿਚ ਆਪਣਾ ਬਦਲਾ ਪਾਉਂਦਾ ਏ ਤੇ ਆਖਦਾ ਏ--'ਮੇਰੇ ਨਾਲ ਫ਼ਲਾਣੇ ਬੰਦੇ ਨੇ ਧੱਕਾ ਕੀਤਾ ਸੀ, ਉਹ ਤਾਕਤਵਰ ਸੀ ਤੇ ਮੈਂ ਨਿਹੱਥਾ ਸਾਂ ਤੇ ਉਸ ਮੇਰੇ ਸਾਹਮਣੇ ਤੇਰੀ ਦਾਦੀ ਦੀ ਗੁੱਤ ਫੜੀ ਤੇ ਜ਼ਬਰਦਸਤੀ ਆਪਣੇ ਘਰ ਪਾ ਲਿਆ ਤੇ ਮੈਂ ਸਾਰੀ ਉਮਰ ਅੱਡੀਆਂ ਰਗੜ-ਰਗੜ ਕੇ ਅੱਜ ਮਰ ਰਿਹਾ ਹਾਂ। ਜੇ ਤੂੰ ਮੇਰੇ ਘਰ ਦਾ ਨਿਸ਼ਾਨ ਏਂ ਤਾਂ ਬੱਚੂ ਬਦਲਾ ਜ਼ਰੂਰ ਲਵੀਂ। ਮੇਰੀ ਕਬਰ ਤਾਂ ਠੰਢੀ ਹੋਵੇਗੀ, ਨਹੀਂ ਤਾਂ ਤਾਂਬੇ ਵਾਂਗੂ ਤਪਦੀ ਰਹੇਗੀ। ਮੈਂ ਚੱਲਿਆ ਹਾਂ ਜੇ ਤੂੰ ਮੇਰਾ ਪੁੱਤ ਏਂ, ਮੇਰਾ ਪੋਤਰਾ ਏਂ, ਉਹਦੀ ਧੀ ਆਪਣੇ ਘਰ ਵਸਾਈਂ ਤੇ ਫਿਰ ਮੇਰੇ ਕਲੇਜੇ ਠੰਢ ਪਵੇਗੀ, ਮੇਰੀ ਆਤਮਾ ਨੂੰ ਸ਼ਾਂਤੀ ਮਿਲੇਗੀ। ਚੰਗਾ ਖ਼ੁਦਾ ਹਾਫ਼ਿਜ਼! ਰੱਬ ਰਾਖਾ।

ਦੱਖਣ ਦਾ ਤੇ ਬਾਬਾ ਆਦਮ ਈ ਨਿਰਾਲਾ ਏ, ਇਥੇ ਅਣਖ ਨਾਂ ਦੀ ਕੋਈ ਚੀਜ਼ ਨਹੀਂ। ਦਮੜੇ ਖਰਚੋ ਤੇ ਹਰਮ ਸ਼ਿੰਗਾਰੋ। ਮੋਹਰਾਂ ਦਿਓ ਤੇ ਜੀਹਦੀ ਕੰਜਕ ਚੰਗੀ ਲੱਗੇ ਘਰ ਲੈ ਆਓ। ਥੋੜ੍ਹੇ ਜਿਹੇ ਲਾਲਚ ਨਾਲ ਲੋਕ ਬਾਦਸ਼ਾਹ ਨੂੰ ਕਤਲ ਕਰ ਦਿੰਦੇ ਹਨ। ਜਿਹੜਾ ਸਾਰੀ ਜ਼ਿੰਦਗੀ ਨਮਕ ਖਾਂਦਾ ਏ ਦਮੜਿਆਂ ਦੇ ਲਾਲਚ ਵਿਚ ਆ ਕੇ ਪਲ ਵਿਚ ਨਮਕ ਹਰਾਮ ਹੋ ਜਾਂਦਾ ਏ ਤੇ ਆਪਣੇ ਮਾਲਕ ਦਾ ਖ਼ੂਨ ਕਰਨੋਂ ਵੀ ਨਹੀਂ ਝਿਜਕਦਾ। ਇਥੇ ਸਾਰੀਆਂ ਬਖਸ਼ਿਸ਼ਾਂ ਦਾ ਮੁੱਲ ਏ ਪੈਸਾ। ਇਥੇ ਈਮਾਨ ਨਹੀਂ, ਇਖ਼ਲਾਕ ਨਹੀਂ, ਗ਼ੈਰਤ ਨਹੀਂ। ਔਰਤਾਂ ਭੇਡਾਂ ਬੱਕਰੀਆਂ ਹਨ। ਜੀਹਦਾ ਜੀ

ਚਾਹਵੇ ਗੁੱਤੋਂ ਫੜੇ ਤੇ ਆਪਣੇ ਵਿਹੜੇ ਨੂੰ ਭਾਗ ਲਾ ਲਵੇ। ਉਹਦਾ ਖ਼ਸਮ ਬੋਲੇ ਤੇ ਬੁੱਕ ਰੁਪਈਆਂ ਦਾ ਉਹਦੀ ਝੋਲੀ 'ਚ ਪਾ ਲਵੇ। ਘਰ ਵਾਲੇ ਵੀ ਰਾਜ਼ੀ ਤੇ ਵਿਹੜਾ ਵੀ ਖੁਸ਼। ਪਰ ਪੰਜਾਬ ਦੀ ਗੰਗਾ ਤੀਨ ਲੋਕ ਸੇ ਨਿਆਰੀ। ਇਹ ਭੁੱਖੇ ਰਹਿ ਸਕਦੇ ਨੇ ਪਰ ਆਪਣੀ ਗ਼ੈਰਤ ਵੇਚਦੇ ਨਹੀਂ। ਇਹ ਧੀਆਂ ਭੈਣਾਂ ਨੂੰ ਬਾਜ਼ਾਰ 'ਚ ਖੜ੍ਹੀਆਂ ਕਰਕੇ ਨੀਲਾਮ ਨਹੀਂ ਕਰਦੇ। ਇਹ ਜ਼ਬਾਨ ਦੇ ਧਨੀ ਹਨ ਤੇ ਉਹ ਜ਼ਬਾਨ ਦੀ ਕੀਮਤ ਹੀ ਨਹੀਂ ਜਾਣਦੇ। ਜ਼ਬਾਨ ਤੇ ਚਮੜੇ ਦੀ ਏ ਜਿਧਰ ਚਾਹੋ ਉਧਰ ਮੋੜ ਲਓ। ਬੰਦੇ ਦੇ ਪੱਲੇ ਜ਼ਬਾਨ ਹੀ ਤਾਂ ਹੈ। ਬਾਕੀ ਹੋਰ ਹੈ ਕੀ।

ਵੇਖੋ ਹਨੇਰ ਸਾਈਂ ਦਾ! ਕੱਲ੍ਹ ਦਾ ਛੋਕਰਾ ਲੋਹੇ ਦੀ ਲੱਠ ਬਣ ਕੇ ਖਲੋ ਗਿਆ ਏ। ਇਕ ਦੀਵਾਰ ਖੜ੍ਹੀ ਕਰ ਦਿੱਤੀ ਸੂ। ਟੱਕਰ ਤੇ ਉਹ ਵੀ ਸ਼ਹਿਨਸ਼ਾਹ ਨਾਲ। ਵੇਖੋ ਉਸ ਸੋਚਿਆ ਈ ਨਹੀਂ ਕਿ ਮੇਰੇ ਨਾਲ ਕੀ ਵਾਪਰ ਸਕਦੀ ਏ। ਔਰੰਗਜ਼ੇਬ ਅੱਗੇ ਇਹ ਸਭ ਕੀੜੇ ਮਕੌੜੇ ਹਨ ਪੈਰ ਦੀ ਜੁੱਤੀ ਥੱਲੇ ਮਿੱਧੇ ਜਾ ਸਕਦੇ ਹਨ। ਇਹ ਪੰਜਾਬ ਦੀ ਮਿੱਟੀ ਦਾ ਅਸਰ ਏ, ਪਾਣੀ ਦੀ ਤਾਸੀਰ ਏ। ਇਹ ਗੁਰੂ ਨਾਨਕ ਦੇ ਨਾਮ-ਲੇਵਾ ਕਿਸੇ ਵੱਖਰੀ ਭੱਠੀ 'ਚੋਂ ਪੱਕੇ ਹੋਏ ਇੱਟਾਂ ਵਾਂਗ ਟਣਕਦੇ ਬੰਦੇ ਨਿਕਲੇ ਹਨ। ਇਨ੍ਹਾਂ ਨਾਲ ਸਿਰ ਅੜਾਉਣਾ ਸਿਰ ਭਨਾਉਣ ਵਾਲੀ ਗੱਲ ਏ। ਇਹ ਆਪ ਮਰਨਾ ਜਾਣਦੇ ਹਨ ਤੇ ਦੂਜਿਆਂ ਵਾਸਤੇ ਮਰ ਜਾਣਾ ਤੁੱਛ ਸਮਝਦੇ ਹਨ। ਇਹ ਹਕੂਮਤ ਦੇ ਪਾਵੇ ਤੋੜਨਗੇ। ਇਹ ਮੁੱਠੀ ਭਰ ਲੋਕ ਮਾਲਾ ਦੇ ਪੁਜਾਰੀ ਹਨ ਤੇ ਹਕੂਮਤ ਨੇ ਜ਼ਰਾ ਕੁ ਸਖ਼ਤੀ ਕੀਤੀ ਤਾਂ ਇਨ੍ਹਾਂ ਦੇ ਹੱਥ ਤਲਵਾਰਾਂ ਤੇ ਵੀ ਰੀਝ ਪੈਣਗ। ਜਦ ਉਨ੍ਹਾਂ ਨੂੰ ਤਲਵਾਰਾਂ ਨਾਲ ਇਸ਼ਕ ਹੋ ਗਿਆ ਤਾਂ ਫਿਰ ਇਨ੍ਹਾਂ ਰੱਬ ਦਾ ਭੈਅ ਵੀ ਨਹੀਂ ਖਾਣਾ। ਇਹ ਮਾਮਲਾ ਸੋਚਣ ਵਾਲਾ ਏ।

ਮਹਿਲ ਮਿਰਜ਼ਾ ਰਾਜਾ ਜੈ ਸਿੰਘ ਦਾ ਤੇ ਮਹਿਮਾਨ ਗੁਰੂ ਹਰਿ ਕ੍ਰਿਸ਼ਨ ਰਾਏ। ਨਾਨਕ ਡੇਰੇ ਦਾ ਵੇਖੋ ਮਾਲਕ ਬਣ ਬੈਠਾ ਏ। ਇਹਦੇ ਸਾਹਮਣੇ ਵੱਡੇ ਭਰਾ ਦੀ ਕੌਡੀ ਵੱਟਕ ਨਹੀਂ। ਬਾਦਸ਼ਾਹ ਨੂੰ ਕੱਖ ਦੇ ਬਰਾਬਰ ਵੀ ਨਹੀਂ ਸਮਝਦਾ। ਇਹਦੀ ਆਤਮਾ ਕਿੰਨੀ ਕੁ ਬਲਵਾਨ ਏ। ਇਹ ਬੱਚਾ ਕਿੰਨਾ ਕੁ ਮਹਾਨ ਹੋਵੇਗਾ। ਔਰੰਗਜ਼ੇਬ ਇਨ੍ਹਾਂ ਸੋਚਾਂ ਵਿਚ ਗਲਤਾਨ ਸੀ।

□

ਤਸਬੀ ਹਰਕਤ ਵਿਚ ਸੀ, ਔਰੰਗਜ਼ੇਬ ਪ੍ਰੇਸ਼ਾਨ ਸੀ, ਪਾਲਕੀ ਖੜ੍ਹੀ ਸੀ। ਸੋਚ ਰਿਹਾ ਸੀ ਹਿੰਦੁਸਤਾਨ ਦਾ ਵਾਲੀ।

ਮੈਂ ਕੀ ਹਾਂ? ਮੈਂ ਕੌਣ ਹਾਂ? ਮੈਂ ਕਿੱਥੋਂ ਆਇਆ ਹਾਂ ਤੇ ਕਿੱਥੇ ਜਾਣਾ ਹੈ? ਮੇਰਾ ਵਜੂਦ ਕੀ ਏ? ਇਕ ਮੁੱਠ ਮਿੱਟੀ ਖਾਕ ਦਾ ਢੇਰੀ। ਇਹ ਮਿੱਟੀ ਦਾ ਪੁਤਲਾ। ਇਹਦੀ ਕੀ ਪਾਇਆ ਏ? ਮੇਰੇ ਵਿਚ ਕੀ ਘਾਟ ਏ? ਕੀ ਮੈਂ ਲੋਹਾ ਹਾਂ ਤੇ ਉਹ ਪਾਰਸ ਏ? ਉਹ ਸੋਨਾ ਏ ਤੇ ਮੈਂ ਮੁਲੰਮਾ ਹਾਂ? ਉਹ ਅਸਲੀ ਏ ਤੇ ਮੈਂ ਨਕਲੀ ਹਾਂ? ਕੀ ਫ਼ਰਕ ਏ ਮੇਰੇ ਤੇ ਉਹਦੇ ਵਿਚ। ਮੈਂ ਉਮਰ 'ਚ ਵੱਡਾ ਹਾਂ। ਰੁਤਬੇ ਵਾਲਾ, ਸ਼ਾਨ ਵਾਲਾ ਜਲਾਲ ਵਾਲਾ। ਮੈਨੂੰ ਲੋਕ ਆਖਣ ਆਲੀਜਾਹ! ਉਹਦੇ ਕੋਲ ਨਾ ਰੁਤਬਾ, ਨਾ ਸ਼ਾਨ ਨਾ ਸ਼ੌਕਤ। ਨਾ ਫ਼ੌਜ, ਨਾ ਕਿਲ੍ਹੇ, ਨਾ ਹਾਥੀ, ਨਾ ਘੋੜੇ। ਉਹਦੇ ਕੋਲ ਸਿਰਫ ਮਾਲਾ। ਉਹ ਫ਼ਕੀਰ ਤੇ ਮੈਂ ਬਾਦਸ਼ਾਹ, ਉਹ ਖਿਡੌਣਿਆਂ ਨਾਲ ਖ਼ੇਡਣ ਵਾਲਾ ਤੇ ਮੈਂ ਤਲਵਾਰਾਂ ਪਰਖਣ ਵਾਲਾ। ਮੇਰੇ ਸਾਹਮਣੇ ਝੁਕਣ ਵਾਲਾ ਸਾਰਾ ਹਿੰਦੁਸਤਾਨ ਤੇ ਉਹਨੂੰ ਮੱਥਾ ਟੇਕੇ ਇਕ ਫ਼ਿਰਕਾ ਜਾਂ ਜ਼ਿਆਦਾ ਤੋਂ ਜ਼ਿਆਦਾ ਪੰਜਾਬ। ਯਾਰੋ! ਮੇਰੀ ਬਦਕਿਸਮਤੀ ਨਹੀਂ? ਮੇਰੇ ਮੁਸਲਮਾਨ ਭਰਾ ਵੀ ਮੇਰੇ ਖ਼ਿਲਾਫ਼ ਤੇ ਉਹਦੇ ਮੁਸਲਮਾਨ, ਸੂਫ਼ੀ, ਆਲਮ ਕੁਰਾਨ ਦੇ ਸਭ ਯਾਰ। ਉਹਦੇ ਸਜਦੇ ਲਵੇ ਪੰਜਾਬ ਤੇ ਮੈਨੂੰ ਹਿਕਾਰਤ ਦੀ ਨਜ਼ਰ ਨਾਲ ਵੇਖੇ। ਮੈਂ ਇਸਲਾਮੀ ਰਾਜ ਦਾ ਹਾਮੀ ਤੇ ਉਹ ਸਾਂਝੇ ਸਮਾਜ ਦੇ ਦਿਲ-ਦਾਦਾ। ਉਸ ਦੇ ਹੱਥ ਵਿਚ ਮਾਲਾ ਤੇ ਮੇਰੇ ਹੱਥ ਵਿਚ ਤਸਬੀ ਹੀਰਿਆਂ ਦੀ ਤੇ ਦੂਜੇ ਹੱਥ ਵਿਚ ਖ਼ੂ-ਖ਼ਾਰ ਤਲਵਾਰ। ਮੇਰੀ ਤਸਬੀ ਵਿਖਾਵਾ ਤੇ ਉਹਦੀ ਮਾਲਾ ਅਮਲ। ਜ਼ਿੰਦਗੀ ਅਮਲ ਨਾਲ ਬਣਦੀ ਏ, ਜੀਵਨ ਦਾ ਨਿਚੋੜ। ਉਹਨੂੰ ਜੀਵਨ ਜੀਊਣਾ ਆਉਂਦਾ ਏ। ਮੇਰਾ ਜੀਵਨ ਧੋਖਾ ਏਂ ਵਿਖਾਵਾ ਫ਼ਰੇਬ। ਮੈਂ ਹੀਰਿਆਂ ਜੜੀਆਂ ਥਾਲੀਆਂ ਵਿਚ ਖਾਣ ਵਾਲਾ ਤੇ ਉਹ ਮਿੱਟੀ ਦੇ ਬਰਤਨਾਂ 'ਚ ਖਾ ਕੇ ਖ਼ੁਸ਼। ਮੇਰੇ ਦਸਤਰਖ਼ਾਨ ਵਿਚ ਛਤੀ ਕਿਸਮ ਦੇ ਪਦਾਰਥ ਹਨ ਤੇ ਉਹਦੇ ਲੰਗਰ ਵਿਚ ਇਕ ਦਾਲ ਤੇ ਇਕ ਸਬਜ਼ੀ। ਉਹ ਸਾਨ੍ਹ ਵਾਂਗ ਫਿੱਟੇ ਹੋਏ। ਮੈਨੂੰ ਛੱਤੀ ਰੋਗ ਤੇ ਉਨ੍ਹਾਂ ਦੀ ਦੇਹ ਨਰੋਈ। ਬਹੁਤ ਵੱਡਾ ਫ਼ਰਕ ਏ ਜਿਹੜਾ ਨਜ਼ਰ ਨਹੀਂ ਆਉਂਦਾ।

ਉਹ ਨੇਕ ਬੰਦੇ, ਨੇਕ ਕਮਾਈ ਵਾਲੇ ਲੋਕ ਅੱਲ੍ਹਾ ਦੇ ਪਿਆਰੇ। ਬਾਲ

ਏ ਤੇ ਫਿਰ ਕੀ ਹੋਇਆ। ਕਰਨੀ ਵਾਲੇ ਤਾਂ ਹਨ, ਮੈਂ ਤੇ ਮੈਂ ਹਾਂ ਖ਼ੂੰ-ਖ਼ਾਰ ਭੇੜੀਆ। ਮੈਂ ਕਾਤਲ ਮੇਰੇ ਹੱਥ ਭਰੇ ਭਰਾਵਾਂ ਦੇ ਲਹੂ ਨਾਲ, ਮੈਂ ਖ਼ੂਨ ਦੇ ਦਰਿਆ ਤਰਿਆ ਤੇ ਫਿਰ ਤਖ਼ਤ 'ਤੇ ਪੁੱਜਾ। ਉਹਨੂੰ ਵਿਰਸੇ 'ਚ ਮਿਲੀ ਫ਼ਕੀਰੀ ਤੇ ਅਸਾਂ ਤਾਕਤ ਦੇ ਜ਼ੋਰ ਨਾਲ ਤਖ਼ਤ ਖੋਹਿਆ। ਉਨ੍ਹਾਂ ਉਸ ਬੰਦੇ ਨੂੰ ਗੁਰ-ਪਦਵੀ ਦਿੱਤੀ ਜਿਹੜਾ ਕਾਬਲ ਏ। ਵੱਡੇ ਨੂੰ ਛਿਣਕ ਕੇ ਲਾਂਭੇ ਸੁੱਟ ਦਿੱਤਾ ਜਿਵੇਂ ਕੋਈ ਦੁੱਧ 'ਚੋਂ ਮੱਖੀ ਕੱਢ ਸੁੱਟੇ। ਭਾਵੇਂ ਛੋਟਾ ਏ ਜਾਂ ਵੱਡਾ, ਆਪਣਾ ਏ ਜਾਂ ਬਿਗਾਨਾ, ਸੇਵਾ ਤੇ - ਕਰਨੀ ਜਿਸ ਦੀ ਬਲਵਾਨ ਏ ਉਹੋ ਅਧਿਕਾਰੀ ਏ ਗੁਰਗੱਦੀ ਦਾ। ਉਹਦਾ ਤਖ਼ਤ ਮੰਜੀ ਤੇ ਮੇਰਾ ਤਖ਼ਤ-ਤਾਊਸ। ਉਹਦੀ ਗੱਦੀ ਤੇ ਚਿੱਟੀ ਚਾਦਰ ਤੇ ਮੇਰੇ ਤਖ਼ਤ ਤੇ ਕੰਮਖ਼ਾਬਾਂ, ਇਤਲਸਾਂ ਮੋਤੀਆਂ ਜੜੀਆਂ। ਫ਼ਰਕ ਨਾ ਹੋਇਆ। ਮੇਰੇ ਦਰਬਾਰੀ ਅਮੀਰ ਵਜ਼ੀਰ, ਸੂਬੇਦਾਰ ਜਰਨੈਲ, ਫ਼ੌਜਾਂ ਦੇ ਮਾਲਕ। ਉਹਦੇ ਮਗਰ ਐਵੇਂ ਇਕ ਫ਼ਕੀਰਾਂ ਦਾ ਟੋਲਾ। ਦਿਨੇ ਮਿਲੀ ਤੇ ਖਾ ਲਈ ਰਾਤੀਂ ਮਿਲੀ ਤੇ ਮਿਲੀ ਨਹੀਂ ਤੇ ਸਾਰੀ ਰਾਤ ਗੁਰੂ ਦੇ ਨਾਂ ਦੀ ਮਾਲਾ ਫੇਰਦਿਆਂ ਹੀ ਕੱਟ ਲਈ। ਉਹਦੀ ਜ਼ਿੰਦਗੀ ਤੇ ਮੇਰੀ ਜ਼ਿੰਦਗੀ 'ਚ ਬੜਾ ਫ਼ਰਕ ਏ। ਮੈਂ ਬੰਦਿਆਂ ਨੂੰ ਡੰਡੇ ਤੇ ਤਲਵਾਰ ਦੇ ਜ਼ੋਰ ਨਾਲ ਮਗਰ ਲਾਉਂਦਾ ਹਾਂ, ਮੋਹਰਾਂ ਦੀਆਂ ਥੈਲੀਆਂ ਦੇ ਲਾਲਚ ਦਿੰਦਾ ਹਾਂ ਤਦ ਉਹ ਹਾਂ ਵਿਚ ਹਾਂ ਮਿਲਾਉਂਦੇ ਹਨ। ਏਨਾ ਕੁਝ ਹੁੰਦਿਆਂ ਹੋਇਆਂ ਵੀ ਉਹ ਸੰਕੇ ਨਹੀਂ। ਪਤਾ ਨਹੀਂ ਕਦੋਂ ਵੱਖੀ 'ਚ ਛੁਰਾ ਕੱਢ ਮਾਰਨ। ਇਹ ਦੋਸਤ ਵੀ ਦੁਸ਼ਮਣ। ਮੈਂ ਦੁਨੀਆਦਾਰ ਹਾਂ ਤੇ ਉਹ ਇਸ ਗੱਲ ਤੋਂ ਵੀ ਬੇਗਰਜ਼। ਉਨ੍ਹਾਂ ਦੇ ਦਰਬਾਰ 'ਚ ਪਿਆਰ ਉਮਡ-ਉਮਡ ਪੈਂਦਾ ਏ ਤੇ ਮੇਰੇ ਦਰਬਾਰ ਵਿਚ ਧੋਖੇ ਫਰੇਬ ਦਾ ਇਕ ਗੜ੍ਹ। ਸਿਰਫ ਤਾਕਤ ਅੱਗੇ ਦੁਨੀਆਂ ਝੁਕਦੀ ਏ ਕਦੋਂ ਤਕ ਝੁਕੀ ਰਹੇਗੀ ਇਹ ਰੱਬ ਜਾਣਦਾ ਏ। ਉਨ੍ਹਾਂ ਦਾ ਕੋਈ ਦੁਸ਼ਮਣ ਨਹੀਂ 'ਤੇ ਮੇਰਾ ਸਾਰਾ ਜ਼ਮਾਨਾ ਵੈਰੀ ਬੁੱਕਲ 'ਚ ਹਰ ਵੇਲੇ ਸੱਪ ਤੇ ਉਹਦੇ ਆਲੇ-ਦੁਆਲੇ ਹਰ ਵੇਲੇ ਮੋਰ ਈ ਮੋਰ। ਮੇਰੀ ਜਾਨ ਦੇ ਸੌ ਵੈਰੀ ਤੇ ਉਨ੍ਹਾਂ ਦੀ ਜਾਨ ਦੇ ਸਦਕੇ ਲੈਣ ਵਾਲੇ ਸੌ ਸੇਵਕ। ਉਨ੍ਹਾਂ ਨੂੰ ਕਦੀ ਰਾਤੀਂ ਡਰ ਨਹੀਂ ਤੇ ਨਾ ਦਿਨੇ ਡਰ। ਉਨ੍ਹਾਂ ਦੇ ਸੇਵਕ ਦਿਲੋਂ ਜਾਨ ਨਾਲ ਪਿਆਰੇ। ਇਕੋ ਪੰਗਤ ਵਿਚ ਬੈਠੇ ਚਾਰ ਗਰਾਹੀਆਂ ਖਾ ਲਈਆਂ ਤੇ ਰੱਬ ਦਾ ਸ਼ੁਕਰ ਮਨਾ ਲਿਆ। ਮੇਰਾ ਦਸਤਰਖ਼ਾਨ ਸੀਲਬੰਦ। ਯਾਰੋ ਮੈਂ ਆਪਣੀ ਮਰਜ਼ੀ ਨਾਲ ਅੰਨ ਦਾ ਭੋਰਾ ਮੂੰਹ ਵਿਚ ਵੀ ਨਹੀਂ ਪਾ ਸਕਦਾ। ਮੇਰੇ ਸਾਹਮਣੇ

ਦੇਗ ਦੀ ਸੀਲ ਤੋੜੀ ਜਾਏ ਬਾਵਰਚੀ ਪਹਿਲਾਂ ਆਪ ਖਾਏ ਤੇ ਫਿਰ ਹਕੀਮ ਢਿੱਡ ਭਰੇ ਅੱਧੀ ਘੜੀ ਫਿਰ ਉਹਦਾ ਅਸਰ ਵੇਖਿਆ ਜਾਏ ਤਾਂ ਜਾ ਕੇ ਸਾਨੂੰ ਰੋਟੀ ਦਾ ਭੋਰਾ ਨਸੀਬ ਹੋਵੇ। ਮੈਂ ਜੇ ਕਿਸੇ ਵੇਲੇ ਚਾਹਵਾਂ, ਮੇਰਾ ਜੀ ਜੇ ਕਿਸੇ ਚੀਜ਼ ਤੇ ਆ ਜਾਵੇ ਮੈਂ ਖਾਣਾ ਚਾਹਾਂ ਤਾਂ ਵੀ ਨਹੀਂ ਖਾ ਸਕਦਾ। ਉਹ ਜਦੋਂ ਚਾਹੁਣ ਜਿਸ ਵੇਲੇ ਦਿਲ ਕਰੇ ਜੋ ਮਰਜ਼ੀ ਆਵੇ ਖਾ ਲੈਣ। ਦਸਤਰਖ਼ਾਨ ਭਾਵੇਂ ਮੇਰਾ ਵੱਡਾ ਏ ਉਨ੍ਹਾਂ ਦਾ ਲੰਗਰ ਮੈਥੋਂ ਘੱਟ ਨਹੀਂ। ਮੈਂ ਪੈਸੇ ਨਾਲ ਗ਼ੁਲਾਮ ਖ਼ਰੀਦ ਕੇ ਪੇਟੂ ਰੱਖੇ ਹਨ ਸਿਰਫ਼ ਦਸਤਰਖ਼ਾਨ ਤੇ ਬੈਠ ਕੇ ਖਾਣ ਲਈ ਦਰਸ਼ਨੀ ਭਲਵਾਨ। ਆਪਣੇ ਘਰੋਂ ਖੁਆਉਣਾ ਤੇ ਆਪਣਾ ਦੁਸ਼ਮਣ ਪੈਦਾ ਕਰਨਾ। ਘਰੋਂ ਘਰ ਗੁਆਣਾ ਤੇ ਬਾਹਰੋਂ ਭੜੂਆ ਅਖਵਾਉਣਾ। ਉਨ੍ਹਾਂ ਦੇ ਲੰਗਰ ਲਈ ਹਰ ਬੰਦਾ ਆਪਣੇ ਘਰੋਂ ਕੁਝ ਨਾ ਕੁਝ ਲੈ ਕੇ ਤੁਰਦਾ ਏ। ਦਸਾਂ ਨਹੁੰਆਂ ਦੀ ਕਿਰਤ ਵਿਚੋਂ ਦਸਵੰਧ। ਲੰਗਰ 'ਚ ਪਕਾਉਣਾ। ਲੰਗਰ ਤਿਆਰ ਹੋਇਆ ਤੇ ਸਾਰਿਆਂ ਖਾਧਾ ਢਿੱਡ ਭਰ ਕੇ। ਮੈਂ ਪਹਿਲਾਂ ਸੱਦਾ ਭੇਜਾਂ ਤੇ ਫਿਰ ਆਉਣ ਰੇਤ ਦੇ ਪਹਿਲਵਾਨ ਤੇ ਮੇਰਾ ਦਸਤਰਖ਼ਾਨ ਸਜੇ। ਉਨ੍ਹਾਂ ਦੇ ਲੰਗਰ ਵਿਚ ਪਿਆਰ 'ਚ ਬੰਦੇ ਖਿੱਚੇ ਆਉਂਦੇ ਹਨ। ਫ਼ਰਕ ਨਾ ਹੋਇਆ ਮੇਰੇ ਤੇ ਉਹਦੇ ਵਿਚ। ਮੈਨੂੰ ਕੋਈ ਹੁਕਮ ਨਹੀਂ ਦੇਣਾ ਚਾਹੀਦਾ। ਮੈਨੂੰ ਕੋਈ ਸਖ਼ਤੀ ਨਹੀਂ ਕਰਨੀ ਚਾਹੀਦੀ। ਮੈਨੂੰ ਕੁਦਰਤ ਦੇ ਰੰਗ ਵੇਖਣੇ ਚਾਹੀਦੇ ਹਨ। ਮੈਨੂੰ ਵੇਖਣਾ ਚਾਹੀਦਾ ਹੈ ਕਿ ਊਠ ਕਿਸ ਕਰਵਟ ਬੈਠਦਾ ਹੈ। ਮੈਂ ਜਦੋਂ ਮੱਕੂ ਠੱਪਣਾ ਚਾਹਵਾਂਗਾ ਘੜੀ 'ਚ ਕਿਆਮਤ ਆ ਜਾਏਗੀ। ਨਹੀਂ ਇਹ ਬਿਲਕੁਲ ਗ਼ਲਤ ਮੈਨੂੰ ਜਜ਼ਬਾਤ ਤੋਂ ਕੰਮ ਨਹੀਂ ਲੈਣਾ ਚਾਹੀਦਾ। ਮੈਨੂੰ ਤਮਾਸ਼ਾ ਵੇਖਣਾ ਚਾਹੀਦਾ ਹੈ ਇਕ ਬਾਲ ਦਾ। ਉਹ ਕਿੱਦਾਂ ਖੇਡਦਾ ਏ, ਉਹਦੇ ਕੌਤਕ, ਉਹਦੀ ਬਾਲ-ਲੀਲ੍ਹਾ। ਉਹ ਪ੍ਰਭੂ ਦਾ ਰੂਪ ਏ, ਅੱਲ੍ਹਾ ਦਾ ਲੋਕ ਏ। ਖ਼ੁਦਾ ਉਹਦੇ ਅੱਗੇ ਪਿੱਛੇ ਫਿਰਦਾ ਏ ਤੇ ਮੈਥੋਂ ਖ਼ੁਦਾ ਸੌ-ਸੌ ਕੋਹ ਡਰਦਾ ਏ।

ਮੌਲਵੀ, ਮੁਲਾਣੇ, ਜਰਨੈਲ, ਕਾਜ਼ੀ, ਸੂਬੇਦਾਰ ਕੀ ਜਾਨਣ ਕਿ ਮਾਇਆ ਕੀ ਏ। ਇਹ ਭੇਤ ਕੁਝ ਵੱਖਰਾ ਜਿਹਾ ਏ। ਇਹ ਉਲਝਣ ਕੁਝ ਨਿਰਾਲੀ ਹੈ। ਇਹੋ ਜਿਹੀਆਂ ਗੁੰਝਲਾਂ ਖੋਲ੍ਹਦਾ-ਖੋਲ੍ਹਦਾ ਬੰਦਾ ਆਪ ਕਾਫ਼ਰ ਹੋ ਜਾਂਦਾ ਏ। ਕੋਈ ਦਿਲਦਾਰ ਅੱਖਾਂ ਵਾਲਾ ਭਾਵੇਂ ਇਹ ਗੁੰਝਲ ਖੋਲ੍ਹੇ। ਆਮ ਬੰਦੇ ਦੇ ਵੱਸ ਦਾ ਇਹ ਰੋਗ ਨਹੀਂ।

ਸੁਲਤਾਨਪੁਰ ਲੋਧੀ ਤੋਂ ਮੈਂ ਜਿਹੜਾ ਸਬਕ ਪੜ੍ਹਿਆ ਸਿੱਖਿਆ ਉਹ

ਬਹੁਤ ਮੁਫੀਦ ਸੀ, ਪਰ ਮੈਂ ਉਹਦੇ ਤੇ ਚੱਲਿਆ ਨਾ, ਮੈਂ ਉਹਦੇ ਤੇ ਅਮਲ ਨਾ ਕੀਤਾ। ਮੈਂ ਵਿਚਾਰਿਆ ਨਾ ਸੁਲਤਾਨਪੁਰ ਦੇ ਸਬਕ ਨੂੰ। ਮੈਂ ਆਪਣੇ ਪੱਲੇ ਬੰਨ੍ਹ ਈ ਲੈਂਦਾ। ਮੈਂ ਪੱਲੇ ਵੀ ਨਾ ਬੰਨ੍ਹਿਆਂ ਖ਼ਾਲੀ ਹੱਥ ਚਲਾ ਆਇਆ। ਬਾਦਸ਼ਾਹ ਦੇ ਪੁੱਤ ਦੀ ਆਕੜ ਵਿਚ। ਕੋਈ ਲੱਤਾਂ ਦੀਆਂ ਮੁੱਠੀਆਂ ਭਰਨ ਵਾਲਾ ਕੋਈ ਸਿਰ ਦੀ ਮਾਲਸ਼ ਕਰਨ ਵਾਲਾ। ਮੇਰੇ ਵੀਹ ਬੇਗਮਾਂ ਅੱਗੇ ਪਿੱਛੇ। ਸਹੁੰ ਰੱਬ ਦੀ ਹੱਥ ਲਾਇਆਂ ਮੈਲੀਆਂ ਹੁੰਦੀਆਂ ਖ਼ਿਦਮਤਗਾਰ ਬਾਂਦੀਆਂ ਤੇ ਰੰਗ-ਬਰੰਗੀਆਂ ਦਾਸੀਆਂ। ਐਨਾ ਕੁਝ ਹੁੰਦਿਆਂ ਹੋਇਆਂ ਨੀਂਦ ਦੀ ਮਰਜ਼ੀ ਏ ਆਵੇ ਜਾਂ ਨਾ ਆਵੇ। ਸਾਰੀ ਰਾਤ ਸੇਜ ਭਾਵੇਂ ਮੋਤੀਆਂ ਜੜੀ ਹੋਵੇ। ਮੁਲਾਇਮ ਤੇ ਕੂਲੇ ਰੇਸ਼ਮੀ ਵਿਛਾਉਣੇ ਹੁਣ ਸੂਲਾਂ ਦੀ ਸੇਜ ਤੋਂ ਵੀ ਭੈੜੇ ਨੇ। ਸਾਰੀ ਰਾਤ ਸੋਚਾਂ ਵਿਚ ਲੰਘ ਜਾਏ ਨਾ ਅੱਖ ਲੱਗੇ ਤੇ ਨਾ ਚੈਨ ਆਵੇ। ਕੁਲਹਿਣੀ ਨੀਂਦ ਵੀ ਮੇਰੀਆਂ ਅੱਖਾਂ ਵਿਚ ਨੀਂਦ ਦੇ ਸੁਰਮੇ ਦੀਆਂ ਸਲਾਈਆਂ ਨਹੀਂ ਪਾਉਂਦੀ। ਇਹ ਕਾਹਦੀ ਜ਼ਿੰਦਗੀ ਏ। ਇਹ ਵੀ ਕੋਈ ਜੀਉਣਾ ਏ ਇਹਦੇ ਨਾਲੋਂ ਤੇ ਮੌਤ ਚੰਗੀ ਏ। ਅੰਨ ਦਾ ਭੋਰਾ ਅੰਦਰ ਨਾ ਜਾਏ ਤੇ ਮੋਹਰਾਂ ਨੂੰ ਕੀ ਬੁਰਕ ਮਾਰਾਂ। ਬਾਦਸ਼ਾਹ ਸਾਰੇ ਹਿੰਦੁਸਤਾਨ ਦਾ ਤੇ ਢਿੱਡੋਂ ਭੁੱਖਾ। ਮੇਰੇ ਨਿੱਕੇ ਜਿਹੇ ਹੁਕਮ ਨਾਲ ਸ਼ਹਿਰ ਜ਼ਮੀਨ ਦੀ ਤਹਿ ਨਾਲ ਪੱਧਰੇ ਕੀਤੇ ਜਾ ਸਕਦੇ ਹਨ। ਮਲੀਆਮੇਟ ਕਰ ਦਿੱਤੇ ਜਾਂਦੇ ਹਨ ਪਲ ਵਿਚ ਵੱਸਦੇ-ਰਸਦੇ ਨਗਰ। ਚਾਹਵਾਂ ਤੇ ਸਿਰਾਂ ਦੇ ਮੀਨਾਰ ਖੜ੍ਹੇ ਕਰ ਕੇ ਵੇਖ ਲਵਾਂ ਜਦੋਂ ਜੀ ਚਾਹਵੇ। ਕਤਲੇ-ਆਮ ਮੇਰੀ ਮਾੜੀ ਜਿਹੀ ਚੁਟਕੀ ਦੇ ਇਸ਼ਾਰੇ ਨਾਲ। ਢੇਰਾਂ ਦੇ ਢੇਰ ਲੱਗ ਜਾਣ। ਮੇਰੀ ਕਿਸੇ ਨੇ ਉਂਗਲ ਨਹੀਂ ਫੜਨੀ। ਪਰ ਮੈਂ ਆਪਣੀ ਮਰਜ਼ੀ ਨਾਲ ਸੌਂ ਨਹੀਂ ਸਕਦਾ। ਮਨ ਭਾਉਂਦਾ ਖਾ ਨਹੀਂ ਸਕਦਾ। ਮੈਂ ਹਕੀਮ ਦਾ ਗ਼ੁਲਾਮ, ਮੈਂ ਗੋਲਾ ਬੇਗਮਾਂ ਦਾ। ਮੈਂ ਨੌਕਰ ਬਾਂਦੀਆਂ ਤੇ ਦਾਸੀਆਂ ਦਾ। ਉਨ੍ਹਾਂ ਦੀ ਮਰਜ਼ੀ ਤੋਂ ਬਿਨਾਂ ਮਹਿਲ ਵਿਚ ਮੱਖੀ ਪਰ ਨਹੀਂ ਮਾਰ ਸਕਦੀ। ਉਹ ਸੌ ਉਪਰਾਲੇ ਕਰਨ ਮੈਨੂੰ ਨੀਂਦ ਆ ਜਾਏ ਇਹ ਨਹੀਂ ਹੋ ਸਕਦਾ। ਯਾ ਅੱਲ੍ਹਾ! ਉਨ੍ਹਾਂ ਦੀਆਂ ਅੱਖਾਂ ਵਿਚ ਰੱਬ ਜਾਣੇ, ਨੀਂਦ ਕਦੋਂ ਸਲਾਈਆਂ ਭਰ-ਭਰ ਕੇ ਸੁਰਮਾ ਪਾ ਜਾਂਦੀ ਏ। ਜਦੋਂ ਚਾਹੁਣ ਸੌਂ ਜਾਣ ਤੇ ਜਦੋਂ ਚਾਹੁਣ ਜਾਗ ਪੈਣ। ਜ਼ਿੰਦਗੀ ਉਨ੍ਹਾਂ ਦੀ ਹੋਈ ਕਿ ਮੇਰੀ? ਮੈਂ ਆਪਣੀ ਮਰਜ਼ੀ ਨਾਲ ਕੁਝ ਨਹੀਂ ਕਰ ਸਕਦਾ। ਮੈਂ ਕਾਠ ਦਾ ਘੋੜਾ ਹਾਂ ਤੇ ਉਹ ਆਪਣੀ ਮਰਜ਼ੀ ਦੇ ਆਪ

ਮਾਲਕ। ਕਿੰਨਾ ਵੱਡਾ ਫ਼ਰਕ ਏ। ਉਹ ਖ਼ੁਸ਼ ਨਸੀਬ ਹਨ ਤੇ ਮੈਂ ਬਦਕਿਸਮਤ ਬਾਦਸ਼ਾਹ।

ਮੇਰੇ ਕੋਲ ਸਭ ਤੋਂ ਵੱਡਾ ਹਥਿਆਰ ਤੋਪਾਂ ਹਨ ਤੇ ਉਨ੍ਹਾਂ ਕੋਲ ਨਿਮਾਣੀ ਜਿਹੀ ਇਕ ਮਾਲਾ। ਜਿੱਥੇ ਮਾਲਾ ਆਪਣਾ ਰੰਗ ਵਿਖਾ ਦੇਵੇ ਉਥੇ ਤੋਪਾਂ ਵੀ ਥੋਥੀਆਂ ਪੈ ਜਾਂਦੀਆਂ ਹਨ। ਇਹ ਗੱਲ ਮੈਨੂੰ ਹੁਣ ਥੋੜ੍ਹੀ-ਥੋੜ੍ਹੀ ਸਮਝ ਵਿਚ ਆਉਣ ਲੱਗ ਪਈ ਏ। ਜਵਾਨੀ 'ਚ ਮੈਂ ਜੁੱਤੀ ਨਾਲ ਨਹੀਂ ਗਿਣੀ ਪਰ ਜਦੋਂ-ਜਦੋਂ ਮੌਤ ਮੈਨੂੰ ਨੇੜੇ ਆਉਂਦੀ ਦਿਖਾਈ ਦਿੱਤੀ ਤੇ ਹੁਣ ਜ਼ਰਾ ਕੁ ਪਤਾ ਲੱਗਾ ਮਾਲਾ ਦਾ। ਮੈਂ ਐਵੇਂ ਤਸਬੀ ਹੱਥ 'ਚ ਨਹੀਂ ਫੜੀ। ਪਰ ਕੀ ਕਰਾਂ ਮੈਥੋਂ ਤਸਬੀ ਫੇਰੀ ਨਹੀਂ ਜਾਂਦੀ। ਤਸਬੀ ਮੇਰੇ ਆਖੇ ਨਹੀਂ ਲੱਗਦੀ। ਬੰਦਾ ਜਦ ਤਸਬੀ ਤੇ ਹਾਵੀ ਹੋ ਜਾਂਦਾ ਏ ਤਾਂ ਤਸਬੀ ਨੂੰ ਆਪਣੀ ਮਰਜ਼ੀ ਨਾਲ ਆਪ ਫੇਰਦਾ ਏ ਉਦੋਂ ਤਸਬੀ ਉਹਦੀ ਮਿੱਤਰ ਬਣ ਜਾਂਦੀ ਹੈ। ਤਸਬੀ ਤੇ ਬੰਦਾ ਫਿਰ ਇਕ ਹੋ ਜਾਂਦੇ ਹਨ। ਮੇਰੇ ਅੱਲਾਹ ! ਮੇਰੀ ਤਸਬੀ ਨਾ ਮੇਰੀ ਗੱਲ ਸੁਣਦੀ ਏ ਨਾ ਮੈਨੂੰ ਕਿਸੇ ਰਾਹੇ ਪਾਉਂਦੀ ਏ। ਮੈਂ ਭਟਕ ਰਿਹਾ ਹਾਂ। ਮੇਰਾ ਮਨ ਈ ਟਿਕਾਣੇ ਨਹੀਂ। ਮੇਰਾ ਮਨ ਖਿੱਦੋਂ ਵਾਂਗ ਬੁੜ੍ਹਕਦਾ ਏ। ਜ਼ਰਾ ਸੋਚੋ ਤੇ ਸਹੀ ਉਹ ਬਾਲਕ ਕਿੰਨਾ ਨਿਸਚਿੰਤ ਹੋ ਕੇ ਬੈਠਾ ਹੋਇਆ ਏ। ਦੀਨ ਦੁਨੀਆ ਦੀ ਪਰਵਾਹ ਨਹੀਂ। ਹੈ ਰੱਤੀ ਭਰ ਡਰ ਕਿ ਬੂਹੇ ਅੱਗੇ ਬਾਦਸ਼ਾਹ ਖਲੋਤਾ ਹੋਇਆ ਏ, ਘਾਣ-ਬੱਚਾ-ਘਾਣ ਕਰਵਾ ਦੇਵੇਗਾ।

ਉਹ ਭਾਗਾਂ ਵਾਲਾ ਏ ਤੇ ਮੈਂ ਅਭਾਗਾ ਹਾਂ। ਉਹ ਫ਼ਕੀਰ ਏ ਤੇ ਮੈਂ ਬਾਦਸ਼ਾਹ ਹਾਂ। ਔਰੰਗਜ਼ੇਬ ਵਾਰ-ਵਾਰ ਸੋਚ ਰਿਹਾ ਸੀ। ਕੁਹਾਰ ਪਾਲਕੀ ਦੇ ਠੁੰਮਣੇ ਬਦਲ ਰਹੇ ਸਨ। ਮਹਿਲ ਦਾ ਦਰਵਾਜ਼ਾ ਦੇਂਦੀਆਂ ਖੜਾ ਰਿਹਾ ਸੀ। □

੫

ਮੈਂ ਸ਼ੀਸ਼ਾ ਸਾਹਮਣੇ ਰੱਖ ਕੇ ਮੂੰਹ ਵੇਖਾਂ ਤਾਂ ਫਿਰ ਮੈਨੂੰ ਪਤਾ ਲੱਗੇ ਕਿ ਮੈਂ ਕਿਸ ਜਗ੍ਹਾ ਤੇ ਖੜ੍ਹਾ ਹਾਂ। ਮੈਂ ਬਾਹਰੋਂ ਕੀ ਹਾਂ ਤੇ ਅੰਦਰੋਂ ਕੀ ਹਾਂ। ਔਰੰਗਜ਼ੇਬ ਦੀ ਜ਼ਬਾਨ ਬੰਦ ਸੀ ਪਰ ਦਿਲ ਦੀ ਧੜਕਣ ਹਰਕਤ ਕਰ ਰਹੀ ਸੀ। ਖਿੰਡੀ-ਪੁੰਡੀ ਸੀ ਬਿਰਤੀ, ਇਸ ਤਰ੍ਹਾਂ ਸੋਚੀ ਜਾ ਰਿਹਾ ਸੀ ?

ਮਹਿਲ ਦੇ ਦਰਵਾਜ਼ੇ ਦੇ ਕਿੱਲ ਅੰਦਰ ਧੱਸ ਜਾਣਾ ਚਾਹੁੰਦੇ ਸਨ ਪਰ ਬਾਦਸ਼ਾਹ ਦੀ ਡਹਿਸ਼ ਐਨੀ ਸੀ ਕਿ ਲਾਗੇ ਨਹੀਂ ਸਨ ਆਉਂਦੇ ਡਰਦੇ।

ਔਰੰਗਜ਼ੇਬ ਨੇ ਆਪਣੇ ਅੰਦਰ ਝਾਤ ਨੂੰ ਹੋਰ ਡੂੰਘਾ ਕੀਤਾ। ਮੇਰੇ ਹੱਥਾਂ ਤੇ ਰਚੀ ਮਹਿੰਦੀ ਮੈਨੂੰ ਘੜੀ-ਮੁੜੀ ਟੁੰਬ ਰਹੀ ਏ। ਗੁਲਾਮ ਰਸੂਲ ਦੀ ਮਸਜਿਦ ਦਾ ਚੇਤਾ ਆਉਂਦੈ। ਲਾਹੌਰੀ ਦਰਵਾਜ਼ੇ ਤੋਂ ਜ਼ਰਾ ਕੁ ਦੂਰ। ਕਤਲ ਕਰਨ ਵਾਲਿਆਂ ਹੁਕਮ ਮਿਲਣ ਤੇ ਵੀ ਨਾ ਸੋਚਿਆ। ਉਨ੍ਹਾਂ ਸੂਰਜ ਡੁੱਬਣ ਦੀ ਵੀ ਉਡੀਕ ਨਾ ਕੀਤੀ। ਇਕ ਵੱਢਿਉਂ ਚੋਰ, ਸਾਧ ਜਿਹੜਾ ਵੀ ਸਾਹਵੇਂ ਆਇਆ ਸਿਰ ਲਾਹ ਕੇ ਢੇਰ ਤੇ ਸੁੱਟ ਦਿੱਤਾ। ਉਦੋਂ ਉਨ੍ਹਾਂ ਨਾਲ ਕੀ ਵਾਪਰੀ ਹੋਵੇਗੀ ਜਿਨ੍ਹਾਂ ਦੀਆਂ ਸੇਜਾਂ ਮੋਤੀਆਂ ਅਤੇ ਫੁੱਲਾਂ ਦੀਆਂ ਲੜੀਆਂ ਨਾਲ ਝਿਲਮਿਲ-ਝਿਲਮਿਲ ਕਰ ਰਹੀਆਂ ਹੋਣਗੀਆਂ। ਉਨ੍ਹਾਂ ਦੀਆਂ ਸੇਜਾਂ ਤੇ ਮੋਤੀਆਂ ਦੀਆਂ ਅਧਖਿੜੀਆਂ ਕਲੀਆਂ ਮੁਰਝਾ ਗਈਆਂ। ਉਹ ਉਡੀਕ ਵਿਚ ਬੈਠੀਆਂ ਸਨ ਕਿ ਉਨ੍ਹਾਂ ਦੇ ਕੰਤ ਹੁਣੇ ਆਏ ਕਿ ਆਏ। ਕਲੀਆਂ ਦੇ ਮੂੰਹ ਮੁਰਝਾ ਗਏ, ਉਦਾਸ ਹੋ ਗਈ ਸੇਜ ਜਦੋਂ ਉਨ੍ਹਾਂ ਦੇ ਬਾਲਾਂ ਨੇ ਕਿਸੇ ਦਾ ਸਿਰ ਲੱਥਣ ਦੀ ਖ਼ਬਰ ਸੁਣੀ ਹੋਏਗੀ। ਉਨ੍ਹਾਂ ਦੀਆਂ ਮਾਵਾਂ ਤੇ ਕੀ ਬੀਤੀ ਹੋਏਗੀ। ਇਹ ਮੈਂ ਕੀ ਤਮਾਸ਼ਾ ਕੀਤਾ। ਇਕ ਛੋਟੀ ਜਿਹੀ ਝਕਾਨੀ, ਐਨਾ ਵੱਡਾ ਛਲਾਵਾ, ਧੋਖਾ, ਫ਼ਰੇਬ, ਮਦਾਰੀ ਵਾਲੀ ਖੇਡ। ਬਾਦਸ਼ਾਹ ਬੰਦੇ ਕੈਦ ਵੀ ਕਰਦੇ ਆਏ। ਬਾਦਸ਼ਾਹ ਕਤਲ ਵੀ ਕਰਦੇ ਆਏ। ਬਾਦਸ਼ਾਹ ਇਸ ਤਰ੍ਹਾਂ ਦੀ ਲੁਕਣਮੀਚੀ ਕਦੇ ਨਹੀਂ ਸਨ ਖੇਡਦੇ। ਇਹ ਤਾਂ ਇਕ ਡਰਾਮਾ ਸੀ, ਨੌਟੰਕੀ ਸੀ। ਇਕ ਵਾਰ ਅੰਞਾਣੇ ਨੂੰ ਛਣਕਣਾ ਵਿਖਾ ਦੇਣਾ ਤੇ ਫਿਰ ਝਪਟ ਮਾਰ ਕੇ ਖੋਹ ਲੈਣਾ। ਰੋਂਦੇ ਨੂੰ ਹਸਾਉਣਾ ਜਦੋਂ ਉਹ ਹੱਸ ਪਏ ਤੇ ਗਲ ਘੁੱਟ ਕੇ ਮਾਰ ਦੇਣਾ। ਦੁਨੀਆਂ ਸੱਚੀਂ-ਮੁੱਚੀ ਕਦੀ ਵੀ ਨਹੀਂ ਸੀ ਮੰਨਦੀ। ਕਈਆਂ ਲੋਕਾਂ ਨੂੰ ਸੱਤਾਂ ਦਿਨਾਂ ਬਾਅਦ ਪਤਾ ਲੱਗਾ ਕਿ ਉਨ੍ਹਾਂ ਦੇ ਘਰ ਦੇ ਜੀਅ ਕਤਲ ਹੋ ਗਏ ਹਨ। ਮੁਰਦਿਆਂ ਦੇ ਢੇਰਾਂ 'ਚੋਂ ਉਹ ਆਪਣੇ ਬੰਦੇ ਪਛਾਣ ਕੇ ਲੈ ਆਉਂਦੇ ਤੇ ਫਿਰ ਕਬਰਸਤਾਨ 'ਚ ਦੱਬ ਦਿੰਦੇ। ਮਸਜਿਦ ਦੇ ਸਾਹਵੇਂ ਕਤਲ। ਮਸਜਿਦ ਤਾਂ ਇਬਾਦਤ ਕਰਨ ਲਈ ਹੁੰਦੀ ਏ। ਇਬਾਦਤਗਾਹ ਦਿੱਲੀ ਵਿਚ ਕਤਲਗਾਹ ਬਣ ਗਈ। ਮੇਰੇ ਸਿਰ ਤੇ ਨਵਾਂ-ਨਵਾਂ ਭੂਤ ਸਵਾਰ ਸੀ ਤੇ ਨਵਾਂ-ਨਵਾਂ ਚਾਅ ਸੀ ਤਖ਼ਤ ਦਾ। ਇਹ ਮੇਰੀ ਤਮਾਸ਼ਬੀਨੀ ਸੀ, ਇਕ ਮਜ਼ਾਕ ਸੀ ਜਿਹੜਾ ਮੈਂ ਆਪਣੀ ਰਿਆਇਆ ਨਾਲ ਕੀਤਾ। ਯਾਰੋ ਬੰਦਿਆਂ ਦੀ ਬਲੀ ਚੜ੍ਹ ਰਹੀ ਹੋਵੇ ਤੇ ਬਾਦਸ਼ਾਹ ਖੁਸ਼ ਹੋਵੇ। ਮਿੱਟੀ ਪਾਉ ਇਸ ਗੱਲ ਤੇ। ਮੁਆਫ਼ ਕਰਨਾ, ਇਹਦੇ ਵਿਚ ਮੇਰਾ ਕਾਹਦਾ ਦੋਸ਼ ਹੈ। ਮੇਰੇ ਸਲਾਹਕਾਰ ਇਕ ਤੋਂ ਇਕ ਜ਼ਾਲਮ

ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਹਕੂਮਤ ਦੇ ਪੈਰ ਇਸੇ ਤਰ੍ਹਾਂ ਪੱਕੇ ਹੁੰਦੇ ਹਨ। ਸਖ਼ਤੀ ਤੋਂ ਬਗ਼ੈਰ ਹਕੂਮਤ ਨਹੀਂ ਹੋ ਸਕਦੀ। ਗੱਲ ਤਾਂ ਕਿਸੇ ਹੱਦ ਤਕ ਠੀਕ ਹੈ, ਪਰ ਐਨੀ ਵੱਡੀ ਅੱਤ ਚੁੱਕਣੀ ਉਸ ਬਦਮਾਸ਼ ਨੂੰ ਨਹੀਂ ਚਾਹੀਦੀ ਜੀਹਦੀਆਂ ਪੀੜ੍ਹੀਆਂ, ਪਿਉ, ਦਾਦੇ ਦੀਆਂ ਕਬਰਾਂ ਹਿੰਦੁਸਤਾਨ 'ਚ ਹੋਣ। ਜਿਹੜਾ ਇਸ ਮੁਲਕ ਦਾ ਵਸਨੀਕ ਹੋਵੇ। ਇਹ ਗੱਲ ਤਾਂ ਟੱਪਰੀਵਾਸਾਂ ਤੇ ਧਾੜਵੀਆਂ ਨੂੰ ਸ਼ੋਭਾ ਦਿੰਦੀ ਏ। ਉਨ੍ਹਾਂ ਨੂੰ ਸਿਰਫ਼ ਦੌਲਤ ਨਾਲ ਮੁਹੱਬਤ ਹੁੰਦੀ ਹੈ, ਜਨਤਾ ਨਾਲ ਉਨ੍ਹਾਂ ਦਾ ਕੋਈ ਰਿਸ਼ਤਾ ਨਹੀਂ ਹੁੰਦਾ। ਦਿੱਲੀ ਵਿਚ ਜੰਮਿਆ ਪੁੱਤ ਜੇ ਬਾਦਸ਼ਾਹ ਬਣ ਜਾਏ ਤੇ ਦਿੱਲੀ ਵਾਲਿਆਂ ਨਾਲ ਅਜਿਹੇ ਹੱਥਕੰਡੇ ਨਹੀਂ ਸਨ ਕਰਨੇ ਚਾਹੀਦੇ। ਲੋਕਾਂ ਲੱਖ-ਲੱਖ ਲਾਹਨਤਾਂ ਪਾਈਆਂ। ਇਹ ਕਲੰਕ ਏ ਮੇਰੀ ਹਕੂਮਤ ਨੂੰ। ਦਿੱਲੀ ਨੇ ਮੈਨੂੰ ਪੋਟੇ ਗਿਣ-ਗਿਣ ਕੇ ਪਾਲਿਆ, ਜੁਆਨ ਕੀਤਾ, ਖੇਡਿਆ, ਮੱਲਿਆ। ਇਨ੍ਹਾਂ ਦੇ ਬਲਬੂਤੇ ਈ ਮੈਂ ਬਾਦਸ਼ਾਹ ਬਣਿਆ। ਦਿੱਲੀ ਵਾਲਿਆਂ ਮੇਰੀ ਇਸ ਲਈ ਮਦਦ ਕੀਤੀ ਸੀ ਕਿ ਮੈਂ ਉਨ੍ਹਾਂ ਲਈ ਇਸ ਤਰ੍ਹਾਂ ਦੀ ਲੁਕਣ-ਮੀਟੀ ਖੇਡਾਂ? ਮੈਂ ਪਹਿਲਾਂ ਕੈਦ ਵਿਚ ਡੱਕੇ ਦੂਜੇ ਧੜੇ ਦੇ ਬੰਦੇ, ਚੋਰ ਵੀ ਫੜੇ ਤੇ ਡਾਕੂ ਵੀ ਤੇ ਉਨ੍ਹਾਂ ਦੇ ਨਾਲ ਪਲੇਥਣ ਲੱਗ ਗਿਆ। ਸ਼ਰੀਫ਼ ਖ਼ੁਦਾ ਪ੍ਰਸਤ, ਬੰਦਿਆਂ ਨੂੰ, ਜਿਨ੍ਹਾਂ ਖ਼ੁਦਾ ਦੀ ਬੰਦਗੀ ਤੋਂ ਬਿਨਾਂ ਹੋਰ ਕੰਮ ਈ ਨਹੀਂ ਸੀ ਸਿੱਖਿਆ। ਚਾਰ ਦਿਨ ਡੱਕੇ ਤੇ ਖ਼ੂਬ ਗਿੱਦੜ-ਕੁੱਟ ਕੀਤੀ ਤੇ ਵਿਚੋਂ ਇਕ ਰਾਤ ਛੱਡ ਦਿੱਤਾ ਤੇ ਦੂਜੇ ਦਿਨ ਫਿਰ ਫੜ ਲਿਆ। ਮਾਵਾਂ ਦੀਆਂ ਅਜੇ ਸੱਧਰਾਂ ਨਹੀਂ ਸਨ ਪੂਰੀਆਂ ਹੋਈਆਂ, ਅਲ੍ਹੜਾਂ ਦੇ ਅਜੇ ਚਾਅ ਮੈਲੇ ਨਹੀਂ ਸਨ ਹੋਏ। ਅਸਾਂ ਸੂਰਜ ਵੀ ਨਹੀਂ ਡੁੱਬਣ ਦਿੱਤਾ। ਇਕ-ਵਾਢਿਓਂ ਧਰ ਲਏ ਤੇ ਕਤਲ ਕਰ ਦਿੱਤਾ। ਇਨ੍ਹਾਂ ਦੀਆਂ ਬਦ-ਦੁਆਵਾਂ ਕੀ ਮੈਨੂੰ ਰਾਤ ਨੂੰ ਕਦੀ ਸੌਣ ਦੇਣਗੀਆਂ? ਕਦੀ ਨਹੀਂ। ਕਿਆਮਤ ਤਕ ਇਨ੍ਹਾਂ ਮੇਰਾ ਪਿੱਛਾ ਨਹੀਂ ਛੱਡਣਾ। ਮੈਨੂੰ ਕਦੀ ਵੀ ਇਨ੍ਹਾਂ ਚੈਨ ਨਾਲ ਨਹੀਂ ਬਹਿਣ ਦੇਣਾ। ਇਕ ਗੱਲ ਹੋਰ ਚੇਤੇ ਆ ਰਹੀ ਹੈ। ਇਹੋ ਜਿਹੀਆਂ ਕਈ ਗੱਲਾਂ ਹੋਰ ਹਨ। ਔਰੰਗਜ਼ੇਬ ਨੇ ਇਕ ਵਾਰ ਫਿਰ ਤਸਬੀ ਤੇ ਹੱਥ ਫੇਰਿਆ। ਤਸਬੀ ਦੇ ਮਣਕੇ ਅੱਲਾ-ਅੱਲਾ ਪੁਕਾਰ ਰਹੇ ਸਨ।

ਮੈਂ ਇਕ ਦਿਨ ਮੌਲਵੀ ਬਣ ਗਿਆ ਜਾਂ ਮੈਨੂੰ ਮੌਲਵੀ ਬਣਾ ਦਿੱਤਾ ਗਿਆ। ਬਾਦਸ਼ਾਹ ਕੀ ਤੇ ਖ਼ੁਦਾ ਤਰਸ ਕੀ? ਪਾਰਸਾ ਬਣ ਬੈਠਾ। ਮਜ਼ਹਬੀ ਜਨੂੰਨ 'ਚ ਆ ਕੇ ਮੈਂ ਇਕ ਐਲਾਨ ਕੀਤਾ—ਦਿੱਲੀ ਵਿਚ ਸ਼ਰਾਬ ਬੰਦ।

ਬੋਲ ਮੇਰੇ ਮੂੰਹ ਵਿਚ ਸਨ ਕਾਨੂੰਨ ਲਾਗੂ ਹੋ ਗਿਆ। ਕੋਈ ਸ਼ਰਾਬ ਪੀ ਨਹੀਂ ਸਕਦਾ, ਕੋਈ ਸ਼ਰਾਬ ਵੇਚ ਨਹੀਂ ਸਕਦਾ ਅਤੇ ਕੋਈ ਸ਼ਰਾਬ ਕੱਢ ਨਹੀਂ ਸਕਦਾ। ਘਰ-ਘਰ ਮੇਰੇ ਇਸ ਕਾਨੂੰਨ ਦੀ ਚਰਚਾ ਛਿੜੀ। ਇਹ ਵੀ ਇਕ ਕਾਗਜ਼ੀ ਰਾਵਨ ਵਾਲੀ ਗੱਲ ਸੀ। ਸ਼ਰਾਬ ਉਸੇ ਦਿਨ ਕਾਗਜ਼ਾਂ 'ਚ ਬੰਦ ਹੋ ਗਈ। ਮੌਲਵੀ, ਮੁਲਾਣੇ, ਤਿਲਕਧਾਰੀ ਪੰਡਤ, ਬ੍ਰਾਹਮਣ ਕਨੌਜੀਏ, ਰਾਜੇ ਮਹਾਰਾਜੇ, ਨਵਾਬ ਸੂਬੇਦਾਰ, ਸ਼ਰਾਬ ਤੋਂ ਬਿਨਾਂ ਕਿੱਦਾਂ ਰਹਿ ਸਕਦੇ ਸਨ। ਸ਼ਰਾਬ ਹੁਣ ਅੰਦਰਖਾਤੇ, ਵਿਕਣ ਲੱਗ ਪਈ। ਅੱਗੇ ਸ਼ਰਾਬ ਇਕ ਜਗ੍ਹਾ ਵਿਕਦੀ ਸੀ ਸ਼ਰੇਆਮ। ਹੁਣ ਸ਼ਰਾਬ ਕੋਠੜੀਆਂ ਵਿਚ ਚਲੀ ਗਈ। ਸ਼ਰਾਬ ਬੰਦ ਨਹੀਂ ਸੀ ਹੋਈ। ਐਵੇਂ ਮੇਰੀਆਂ ਅੱਖਾਂ 'ਚ ਲੱਪ ਮਿਰਚਾਂ ਦੀ ਪਾਉਣ ਲਈ ਮੇਰੇ ਅਹਿਲਕਾਰਾਂ ਕਾਗਜ਼ਾਂ ਦੇ ਰਾਵਨ ਬਣਾ-ਬਣਾ ਕੇ ਮੇਰੇ ਸਾਹਮਣੇ ਪੇਸ਼ ਕੀਤੇ। ਮੈਂ ਸੁਣ ਲੈਂਦਾ। ਬੜਾ ਖ਼ੁਸ਼ ਹੁੰਦਾ। ਮੇਰਾ ਕਾਨੂੰਨ ਇਲਾਹੀ ਕਾਨੂੰਨ ਸਮਝਿਆ ਗਿਆ। ਮੇਰਾ ਹੁਕਮ ਖ਼ੁਦਾਈ ਹੁਕਮ ਏ। ਮੈਂ ਇਹ ਕਦੀ ਨਹੀਂ ਸੀ ਸੋਚ ਸਕਦਾ ਕਿ ਮੇਰੇ ਨਾਲ ਮੇਰੇ ਅਹਿਲਕਾਰ ਹੇਰਾ ਫੇਰੀ ਕਰ ਰਹੇ ਹਨ। ਮੈਨੂੰ ਪੋਟਿਆਂ ਤੇ ਨਚਾ ਰਹੇ ਹਨ। ਰਿੱਛ ਨੱਚ ਰਿਹਾ ਸੀ ਤੇ ਲੋਕ ਹੱਸ ਰਹੇ ਸਨ। ਉਹ ਰਾਜਪੂਤ ਬੜਾ ਬਦਜ਼ਬਾਨ ਸੀ, ਗੁਸਤਾਖ਼ ਸੀ, ਪਰ ਸੱਚਾ ਜ਼ਰੂਰ ਸੀ। ਕੱਚੇ ਦੁੱਧ ਵਿਚ ਨਹਾਤਾ ਹੋਇਆ। ਰੋਜ਼ ਸਵੇਰੇ ਜਮਨਾ 'ਚ ਨਹਾਉਣ ਵਾਲਾ ਠੀਕ ਆਖ ਰਿਹਾ ਸੀ—ਸ਼ਹਿਨਸ਼ਾਹ! ਇਹ ਝੂਠੇ ਛਣਕਣੇ ਛਣਕਾਏ ਜਾ ਰਹੇ ਹਨ। ਸ਼ਰਾਬ ਬੰਦ ਹੋ ਗਈ ਇਕ ਮਜ਼ਾਕ ਏ। ਜੇ ਕੋਈ ਆਖੇ ਕਿ ਲੋਕਾਂ ਅੱਲ੍ਹਾ ਦਾ ਨਾਂ ਲੈਣਾ ਬੰਦ ਕਰ ਦਿੱਤਾ ਏ ਤਾਂ ਮੰਨਿਆ ਜਾ ਸਕਦਾ ਏ, ਇਤਬਾਰ ਕੀਤਾ ਜਾ ਸਕਦਾ ਏ। ਪਰ ਜੇ ਕੋਈ ਇਹ ਕਹੇ ਕਿ ਸ਼ਰਾਬ ਦੀ ਵਿੱਕਰੀ ਬੰਦ ਹੋ ਗਈ ਏ ਇਹ ਸੁਧਾ ਝੂਠ ਏ। ਨਾਨੀ ਨੇ ਖਸਮ ਕੀਤਾ ਸੱਚ, ਨਾਨੀ ਨੇ ਖੂਹ ਲਵਾਇਆ ਝੂਠ। ਮੇਰੀਆਂ ਅੱਖਾਂ ਵਿਚ ਧੂੜ ਪਾਉਣ ਵਾਲੀ ਗੱਲ ਏ। ਮੇਰੀ ਅੱਖ ਉਦੋਂ ਉੱਘੜੀ ਜਦੋਂ ਮੇਰੇ ਕਰਮਚਾਰੀਆਂ ਇਕ ਇੱਜੜ ਮੇਰੇ ਸਾਹਵੇਂ ਲਿਆ ਖੜਾ ਕੀਤਾ, ਸ਼ਰਾਬੀਆਂ ਕਬਾਬੀਆਂ ਦਾ। ਉਨ੍ਹਾਂ ਦੀਆਂ ਲੰਮੀਆਂ-ਲੰਮੀਆਂ, ਰਾਂਗਲੀਆਂ ਤੇ ਸਫ਼ੈਦ ਦਾੜ੍ਹੀਆਂ ਵੇਖ ਕੇ ਮੈਨੂੰ ਆਪ ਸ਼ਰਮ ਆਉਂਦੀ ਸੀ। ਕਾਲੀਆਂ ਬੱਗੀਆਂ ਮੁੱਛਾਂ ਤਿਲਕਧਾਰੀ, ਬ੍ਰਾਹਮਣ, ਲੰਮਿਆਂ ਚੋਗਿਆਂ ਵਾਲੇ ਕਾਜ਼ੀ, ਕਈ ਮੌਲਾਣੇ, ਇਕ ਇਮਾਮ ਮਸਜਿਦ ਦਾ। ਇਹ ਵੀ ਇਕ ਨਾਟਕ ਸੀ। ਵੀਹ ਔਰਤਾਂ ਉਹ ਫੜੀਆਂ ਗਈਆਂ ਗੋਰੀਆਂ, ਚਿੱਟੀਆਂ, ਸੰਗ-ਮਰਮਰ

ਵਰਗੀਆਂ, ਚੰਦਨ ਦੀਆਂ ਗੋਲੀਆਂ ਵਰਗੀਆਂ, ਜਿਹੜੀਆਂ ਲੱਸੀ ਵਾਲੀ ਚਾਟੀ ਵਿਚ ਸ਼ਰਾਬ ਪਾ ਕੇ ਗਲੀ-ਗਲੀ, ਮੁਹੱਲੇ-ਮੁਹੱਲੇ ਨੂੰ ਸ਼ਰਾਬੀ ਕਰਦੀਆਂ ਫਿਰਦੀਆਂ ਸਨ। ਬੇਗਮਾਂ ਆਪਣੇ ਖਸਮਾਂ ਲਈ ਸ਼ਰਾਬ ਲੈ ਕੇ ਰੱਖ ਛੱਡਦੀਆਂ, ਰਾਤ ਮਜ਼ੇ ਨਾਲ ਲੰਘੇਗੀ। ਸ਼ਰਾਬ ਤੋਂ ਬਿਨਾਂ ਸੇਜ ਕਿਵੇਂ ਰਾਂਗਲੀ ਬਣੇ। ਫ਼ਤਹਿਪੁਰੀ ਮਸਜਿਦ ਵੁਜ਼ੂ ਕਰਨ ਵਾਲੇ ਲੋਟਿਆਂ ਵਿਚੋਂ ਸ਼ਰਾਬ ਫੜੀ ਗਈ। ਕੀ ਕਰਨ ਵਿਚਾਰੇ ਮੌਲਵੀ, ਵਿਹਲੜ। ਸਾਰੀ ਰਾਤ ਦਿਹਾੜੀ ਸ਼ਰਾਬ ਨਾ ਪੀਣ ਤਾਂ ਸ਼ਰਾਰਤਾਂ ਕਿੱਥੋਂ ਸੁੱਝਣ। ਬਾਦਸ਼ਾਹ ਨੂੰ ਕਿਵੇਂ ਖੁਸ਼ ਕਰਨ। ਇਹ ਕਮਾਲ ਸਿਰਫ਼ ਸ਼ਰਾਬ ਵਿਚ ਈ ਹੈ। ਗੱਲ ਸੋਚੀ ਸੀ ਭਲੇ ਲਈ ਪਰ ਗਲ ਫਾਹੀ ਪੈ ਗਈ। ਇਹ ਬਰਕਤਾਂ ਸਿਰਫ਼ ਲਾਲ ਪਰੀ ਦੇ ਹਿੱਸੇ ਵਿਚ ਆਈਆਂ ਨੇ। ਕੀ ਮੈਂ ਸਾਰੀ ਉਮਰ ਸ਼ਰਾਬ ਨਹੀਂ ਪੀਤੀ ? ਕੀ ਮੈਂ ਹੁਣ ਕੁਫ਼ਰ ਤੋਲਾਂ ? ਮੈਂ ਵੀ ਰੱਬ ਨੂੰ ਜਾਨ ਦੇਣੀ ਏ। ਪੀਤੀ ਏ ! ਜ਼ਰੂਰ ਪੀਤੀ ਏ,, ਕਈ ਵਾਰ ਪੀਤੀ ਏ ਬੁਰਹਾਨਪੁਰ ਵਿਚ ਪੀਤੀ ਲੁਕ ਕੇ ਰਾਤੀਂ ਹਰਮ ਵਿਚ। ਦਿਨੇ ਮੌਲਵੀ ਤੇ ਰਾਤੀਂ ਅੱਯਾਸ਼ ਸ਼ਰਾਬੀ। ਸ਼ਰਾਬੀ ਹੋਣਾ ਤੇ ਬੇਹੋਸ਼ ਹੋ ਕੇ ਸੌਂ ਜਾਣਾ, ਪਰ ਨੀਂਦ ਮੈਨੂੰ ਫਿਰ ਵੀ ਨਹੀਂ ਸੀ ਆਉਂਦੀ। ਦੂਜੇ ਦਿਨ ਇਕ ਛਾਪੇ ਵਿਚ ਫਿਰ ਇਕ ਇੱਜੜ ਬੰਦਿਆਂ ਦਾ ਫੜਿਆ ਗਿਆ। ਮੈਂ ਡਰਦੇ-ਡਰਦੇ ਦਸ-ਦਸ ਜੁੱਤੀਆਂ ਮਾਰਨ ਦੀ ਸਜ਼ਾ ਦਿੱਤੀ। ਮੈਂ ਇਸ ਲਈ ਇਥੇ ਨਰਮੀ ਵਰਤੀ ਕਿ ਬੜੇ-ਬੜੇ ਸ਼ਰੀਫ਼, ਧੌਲੀਆਂ ਦਾੜ੍ਹੀਆਂ ਵਾਲੇ ਇਸ ਜੁੰਡਲੀ ਵਿਚ ਫਸ ਗਏ ਸਨ। ਕੁਝ ਮੇਰੇ ਰਿਸ਼ਤੇਦਾਰ ਵੀ ਸਨ। ਪਰ ਕਮਾਲ ਹੈ ਕੁਦਰਤ ਦਾ, ਉਹ ਬੰਦੇ ਜੁੱਤੀਆਂ ਖਾ ਕੇ ਘਰ ਨੂੰ ਚਲੇ ਗਏ ਤੇ ਮੈਨੂੰ ਉਸੇ ਦਿਨ ਉਸ ਰਾਜਪੂਤ ਨੇ ਆ ਕੇ ਦੱਸਿਆ। ਉਹ ਸੱਚ ਬੋਲ ਰਿਹਾ ਸੀ।

ਉਹ ਆਖ ਰਿਹਾ ਸੀ—ਸ਼ਰਾਬ ਦਾ ਮੱਟ ਆਖ ਰਿਹਾ ਏ ਆਓ ਪੀਓ ਤੇ ਜੀਓ ! ਚਾਰ ਜੁੱਤੀਆਂ ਖਾਣ ਨਾਲ ਕੋਈ ਸ਼ਰਾਬ ਥੋੜ੍ਹੀ ਛੱਡ ਦਿੰਦਾ ਏ। ਸਰਾਬ ਇਕ ਨਸ਼ਾ ਏ, ਜੰਨਤ ਦੀ ਨਿਆਮਤ ਏ। ਚੌਧਵਾਂ ਰਤਨ ਏ। ਕਈ ਬਾਦਸ਼ਾਹ ਆਏ ਤੇ ਕਈ ਚਲੇ ਗਏ। ਨਾ ਕਦੀ ਸ਼ਰਾਬ ਬੰਦ ਹੋਈ ਏ ਨਾ ਕਦੀ ਬੰਦ ਹੋਵੇਗੀ। ਅੱਗੇ ਸ਼ਰਾਬ ਆਪਣੀ ਮਰਜ਼ੀ ਨਾਲ ਲੋਕ ਖ਼ਰੀਦਦੇ ਸਨ, ਤੇ ਹੁਣ ਹਾਰੀ ਸਾਰੀ ਰੀਸੋ-ਰੀਸ ਖ਼ਰੀਦਦੇ ਹਨ। ਜਿਵੇਂ ਆਬੇ-ਜ਼ਮਜ਼ਮ ਹੋਵੇ, ਗੰਗਾ-ਜਲ ਹੋਵੇ। ਅੱਗੇ ਸਸਤੀ ਸੀ ਤੇ ਹੁਣ ਮਹਿੰਗੀ ਤੇ ਨਖ਼ਰੇ ਨਾਲ ਵਿਕਦੀ ਏ। ਇਸ ਅਦਲਾ-ਬਦਲੀ 'ਚ ਕਈ ਬੇ-ਗੁਨਾਹ

ਕਤਲ ਹੋ ਗਏ। ਦਿੱਲੀ 'ਚ ਹਾਹਾਕਾਰ ਮੱਚ ਗਈ। ਲੋਕ ਤ੍ਰਾਹ-ਤ੍ਰਾਹ ਕਰ ਉੱਠੇ। ਆਖ਼ਰ ਮਜਬੂਰ ਹੋ ਕੇ ਮੈਨੂੰ ਸ਼ਰਾਬ ਖੋਹਲਣੀ ਪਈ।

ਇਨ੍ਹਾਂ ਚਹੁੰ ਦਿਨਾਂ ਵਿਚ ਹੀ ਬਾਦਸ਼ਾਹ ਦੇ ਕਈ ਅਹਿਲਕਾਰ ਅਮੀਰ ਹੀ ਨਹੀਂ ਬਣੇ ਸਗੋਂ ਸ਼ਾਹੂਕਾਰ ਬਣ ਗਏ। ਦੌਲਤ ਉਨ੍ਹਾਂ ਦੀਆਂ ਭੜੋਲੀਆਂ ਵਿਚ ਬੁੜ੍ਹਕਣ ਲੱਗ ਪਈ। □

## ੬

ਲੋਕ ਰਾਗ ਦਰਬਾਰੀ ਦੇ ਬੜੇ ਸ਼ੌਕੀਨ ਸਨ। ਕੋਈ ਰਾਗ ਗਾ ਰਿਹਾ ਹੋਵੇ ਤਾਂ ਲਸੂੜੀ ਦੀ ਗਿਟਕ ਵਾਂਗ ਚਿੰਬੜ ਜਾਂਦੇ। ਦਰਬਾਰ ਦੀ ਹਾਜ਼ਰੀ ਵੀ ਭੁੱਲ ਜਾਂਦੇ। ਰਾਗ ਦਰਬਾਰੀ ਨੇ ਕਈ ਵਾਰ ਚੰਗੀਆਂ-ਚੰਗੀਆਂ ਜੰਗਾਂ ਦਾ ਮੂੰਹ ਭੁਆ ਦਿੱਤਾ। ਦੁਸ਼ਮਣ ਨੇ ਝੁੱਗਾ ਲੁੱਟ ਲਿਆ ਤੇ ਘਰ ਵਾਲੇ ਅਲਾਪ ਸੁਣਦੇ ਰਹੇ। ਜਿੱਤੀ ਜੰਗ ਹਾਰ ਕੇ ਬਹਿ ਗਏ ਰਾਗ ਦਰਬਾਰੀ ਦੇ ਸ਼ੌਕੀਨ। ਮੈਨੂੰ ਇਨ੍ਹਾਂ ਰਾਗਾਂ ਤੋਂ ਬੜੀ ਨਫ਼ਰਤ ਸੀ। ਮੈਂ ਕਈ ਵਾਰ ਮੋੜਿਆ ਪਰ ਕੌਣ ਸੁਣਦਾ ਏ। ਆਖ਼ਰ ਮਜਬੂਰ ਹੋ ਕੇ ਇਕ ਸ਼ਾਹੀ ਐਲਾਨ ਕੀਤਾ 'ਕੋਈ ਮਰਦ ਤੀਵੀਂ ਗਾ ਵਜਾ ਨਹੀਂ ਸਕਦਾ' ਉਨ੍ਹਾਂ ਦੇ ਘਰਾਂ ਵਿਚ ਉਸੇ ਵੇਲੇ ਸਫ਼ੇ ਮਾਤਮ ਵਿਛ ਗਈ, ਜਿਨ੍ਹਾਂ ਦੀ ਰੋਟੀ ਇਸੇ ਤੇ ਨਿਰਭਰ ਸੀ। ਜਿਨ੍ਹਾਂ ਮਹਿਫ਼ਲਾਂ ਵਿਚ ਮੁਜਰਾ, ਕੱਵਾਲੀ ਤੇ ਪੱਕੇ ਰਾਗ ਨਾਲ ਰੌਣਕ ਆਉਂਦੀ ਸੀ ਉਨ੍ਹਾਂ ਦੀ ਮਾਂ ਮਰ ਗਈ। ਮੈਂ ਉਨ੍ਹਾਂ ਦਿਨਾਂ ਵਿਚ ਪੱਕਾ ਮੁਸਲਮਾਨ ਬਣ ਚੁੱਕਾ ਸਾਂ ਤੇ ਮੇਰੇ ਮੋਢਿਆਂ ਤੇ ਇਸਲਾਮੀ ਰਾਜ ਦਾ ਭੂਤ ਸਵਾਰ ਸੀ। ਇਸਲਾਮ ਵਿਚ ਗਾਉਣਾ ਵਜਾਉਣਾ ਮਨ੍ਹਾ ਹੈ, ਇਹ ਫਿਰ ਕਿਉਂ ਮਨ-ਮਾਨੀ ਕਰਦੇ ਹਨ।

ਇਸਲਾਮੀ ਹਕੂਮਤ ਦੀ ਅਸਲੀਅਤ ਦਾ ਮੈਨੂੰ ਹੁਣ ਪਤਾ ਲੱਗਾ ਹੈ। ਇਹ ਇਕ ਖ਼ਾਬ ਸੀ, ਇਕ ਸੁਪਨਾ ਸੀ। ਜਿਸ ਬੰਦੇ ਨੇ ਰਾਤੀਂ ਵੇਖਿਆ ਦਿਨੇ ਭੁੱਲ ਗਿਆ ਜਿਸ ਦਿਨੇ ਵੇਖਿਆ ਰਾਤੀਂ ਨੀਂਦ ਵਿਚ ਉਸਦੀ ਖੁਮਾਰੀ ਉਤਰ ਗਈ। ਜਿੱਥੇ ਵੀ ਇਸਲਾਮੀ ਰਾਜ ਦੇ ਡੰਕੇ ਵੱਜੇ ਉੱਥੇ ਨਾ ਰਾਜਾ ਰਿਹਾ ਨਾ ਤਖ਼ਤ। ਨਾ ਦਰਬਾਰ ਰਿਹਾ ਤੇ ਨਾ ਦਰਬਾਰੀ। ਸਿਰਫ ਤਲਵਾਰ ਹੀ ਭੁੜਕਦੀ ਨਜ਼ਰ ਆਈ। ਇਹ ਗੱਲ ਪਹਾੜੀ ਇਲਾਕੇ ਦੇ ਧਾੜਵੀਆਂ ਲਈ ਤੇ ਠੀਕ ਏ। ਅੱਜ ਇਕ ਰਾਜਾ ਬਣਿਆ ਤੇ ਕਲ੍ਹ ਦੂਜੇ ਦੀ ਵਾਰੀ ਆ ਗਈ। ਇਕ-ਇਕ ਦਿਨ ਵਿਚ ਦੋ-ਦੋ ਬਾਦਸ਼ਾਹ ਗੱਦੀ ਤੇ ਬੈਠੇ। ਪਰ ਹਿੰਦੋਸਤਾਨ ਤੇ ਸਾਡੀਆਂ ਕਈ ਪੁਸ਼ਤਾਂ ਨੇ ਰਾਜ ਕੀਤਾ ਏ। ਜਿਥੇ ਇਹ

ਕਾਨੂੰਨ ਲਾਗੂ ਨਹੀਂ ਹੋ ਸਕਦਾ। ਜੀਹਦੀ ਲਾਠੀ ਉਹਦੀ ਮੱਝ। ਤਲਵਾਰ ਦਾ ਜ਼ਬਾਹ। ਜਿਸਦੇ ਹੱਥ ਤਿਖੀ ਤਲਵਾਰ ਉਹੋ ਈ ਰਾਜਾ ਫਿਰ ਕਿੱਥੇ ਗਿਆ ਮਜ਼ਹਬੀ ਕਾਨੂੰਨ। ਕਾਨੂੰਨ ਕਦੇ ਮਜ਼ਹਬੀ ਨਹੀਂ ਹੋਣਾ ਚਾਹੀਦਾ। ਇਹ ਦੇਸ਼ ਵੰਨ-ਸੁਵੰਨੇ ਧਰਮਾਂ ਦਾ ਗੜ੍ਹ ਏ। ਇਹ ਭਾਨੁਮਤੀ ਦਾ ਕੁਨਬਾ ਏ। ਇਥੇ ਇਸ ਤਰ੍ਹਾਂ ਦਾ ਰਾਜ ਨਹੀਂ ਚੱਲ ਸਕਦਾ। ਜਦੋਂ ਰਿਆਇਆ ਨੇ ਮੈਨੂੰ ਬਾਦਸ਼ਾਹ ਸਵੀਕਾਰ ਕਰ ਲਿਆ ਤਾਂ ਮੈਨੂੰ ਆਪਣੀਆਂ ਅੱਖਾਂ ਨਾਲੋਂ ਵੀ ਜ਼ਿਆਦਾ ਪਿਆਰ ਕਰਨਾ ਚਾਹੀਦਾ ਹੈ ਪਰਜਾ ਨਾਲ। ਮੈਨੂੰ ਮੌਲਵੀਆਂ ਨੇ ਗਲਤ ਰਸਤੇ ਦੱਸੇ। ਜੰਨਤ ਦੇ ਝੂਠੇ ਲਾਰੇ ਲਾ ਲਾ ਕੇ ਵਿਖਾਏ। ਮੈਂ ਉਨ੍ਹਾਂ ਦੇ ਝਾਂਸੇ 'ਚ ਆ ਕੇ ਇਸਲਾਮੀ ਰਾਜ ਦਾ ਐਲਾਨ ਕਰ ਦਿੱਤਾ। ਇਉਂ ਸਮਝ ਲਉ ਮੈਂ ਕਾਜ਼ੀਆਂ ਮੌਲਵੀਆਂ ਦਾ ਗੁਲਾਮ ਬਣ ਗਿਆ ਮੇਰੀ ਆਪਣੀ ਕੋਈ ਹੋਂਦ ਨਹੀਂ ਰਹੀ। ਮੇਰੇ ਹਰ ਪਾਸੇ ਪਾਸੇ ਦੁਸ਼ਮਣ ਈ ਦੁਸ਼ਮਣ ਬਣ ਗਏ। ਮੈਂ ਦੋਸਤ ਘੱਟ ਬਣਾਏ। ਮੇਰਾ ਝੰਡਾ ਉੱਤਰ, ਪੂਰਬ, ਪੱਛਮ ਤੇ ਪਹਾੜ ਵਿਚ ਫਰਾਟੇ ਮਾਰੇ ਤੇ ਮੈਂ ਮੱਕੇ ਵਾਲਿਆਂ ਵੱਲ ਵੇਖਣ ਲੱਗ ਪਿਆ।

ਰਾਗ ਨੂੰ ਇਸਲਾਮ ਵਿਚ ਹਰਾਮ ਨਹੀਂ ਮੰਨਿਆ ਗਿਆ। ਐਸ਼ੋ ਇਸ਼ਰਤ ਦੀਆਂ ਮਹਿਫਲਾਂ ਨਾ ਸਜਾਈਆਂ ਜਾਣ। ਇਹਦੇ ਤੋਂ ਪ੍ਰਹੇਜ਼ ਕੀਤਾ ਜਾਏ। ਵੈਸੇ ਇਬਾਦਤ ਭਾਂ ਰਾਗ ਵਿਚ ਕੀਤੀ ਜਾ ਸਕਦੀ ਹੈ। ਮੈਨੂੰ ਹਿੰਦੂਆਂ ਨਾਲ ਮਿਲ ਕੇ ਚੱਲਣਾ ਚਾਹੀਦਾ ਹੈ। ਮੈਂ ਸਖ਼ਤੀ ਕਰ ਰਿਹਾ ਸਾਂ ਤੇ ਰਾਗ ਦਰਬਾਰੀ ਗਾਉਣ ਵਾਲੇ ਸਿਰ ਚੁੱਕ ਰਹੇ ਸਨ। ਚੁੱਕਣ ਕਿਉਂ ਨਾ ਜਦੋਂ ਉਨ੍ਹਾਂ ਦੇ ਢਿੱਡ ਤੇ ਲੱਤ ਜੁ ਵੱਜਦੀ ਏ। ਉਨ੍ਹਾਂ ਦੀਆਂ ਚੀਕਾਂ ਤੇ ਨਿਕਲਣੀਆਂ ਈ ਨੇ। ਭੁੱਖਾ ਆਦਮੀ ਚਾਂਗਰਾਂ ਈ ਮਾਰੇਗਾ ਉਸ ਹੋਰ ਕਿਹੜੀ ਤਲਵਾਰ ਚੁੱਕਣੀ ਏ?

ਜੁੰਮੇ ਦਾ ਦਿਨ ਸੀ ਤੇ ਮੈਂ ਜਾਮਾ ਮਸਜਿਦ ਵਿਚੋਂ ਨਮਾਜ਼ ਪੜ੍ਹ ਕੇ ਨਿਕਲ ਰਿਹਾ ਸਾਂ। ਦੋ ਕੁ ਹਜ਼ਾਰ ਬੰਦਿਆਂ ਦਾ ਇਕੱਠ ਜਿਨ੍ਹਾਂ ਜਨਾਜ਼ਾ ਚੁੱਕਿਆ ਸੀ। ਇਹੋ ਦਸਤੂਰ ਸੀ ਕਿ ਮਸਜਿਦ ਨੂੰ ਸਿਜਦਾ ਕਰਵਾ ਕੇ ਜਾਣਾ। ਰੋਂਦੇ, ਪਿੱਟਦੇ, ਲੋਕ ਸ਼ੋਰ ਮਚਾਉਂਦੇ ਜਾਮਾ ਮਸਜਿਦ ਦੇ ਕੋਲ ਦੀ ਲੰਘ ਰਹੇ ਸਨ। ਮੈਂ ਰੁਕ ਗਿਆ।

—ਕਿਉਂ ਭਈ ਇਹ ਕੌਣ ਏ? ਕਿਸ ਰਈਸ ਦਾ ਜਨਾਜ਼ਾ ਏ?

ਲੋਕਾਂ ਨੇ ਸਿਰ ਤੇ ਦੁਹੱਥੜਾਂ ਮਾਰੀਆਂ ਰੋਣਾ ਪਿੱਟਣਾ ਸ਼ੁਰੂ ਕਰ ਦਿੱਤਾ

ਉੱਚੀ ਉੱਚੀ ਛਾਤੀ ਪਿੱਟਣ ਲੱਗੇ। ਅੱਖਾਂ ਵਿਚ ਮੱਕੀ ਦੇ ਦਾਣਿਆਂ ਜਿੱਡੇ ਅੱਥਰੂ ਕੇਰਦੇ ਆਖਣ ਲੱਗੇ :—

—ਹਜ਼ੂਰ ! ਸ਼ਹਿਨਸ਼ਾਹ-ਏ-ਆਲਮ ਨੇ ਰਾਗ ਦਰਬਾਰੀ ਦਾ ਗਲਾ ਘੁੱਟ ਦਿੱਤਾ ਏ। ਰਾਗ ਦਾ ਸਾਹ ਘੁੱਟਿਆ ਗਿਆ ਏ ਤੇ ਉਹਦੀ ਮੌਤ ਹੋ ਗਈ ਏ। ਸੰਗੀਤਕਾਰ ਉਸਨੂੰ ਦੱਬਣ ਜਾ ਰਹੇ ਹਨ।

ਮੈਂ ਹੱਸ ਪਿਆ ਤੇ ਆਖਿਆ—ਭਲਿਓ ਲੋਕੋ ! ਮੇਰੀ ਗੱਲ ਚੇਤੇ ਰੱਖਣੀ ਇਸਨੂੰ ਡੂੰਘੀ ਜ਼ਮੀਨ ਪੁੱਟ ਕੇ ਦੱਬਿਓ ਮਤਾਂ ਫਿਰ ਮੁੜ ਕੇ ਨਾ ਨਿਕਲ ਆਏ।

ਜਨਾਜ਼ਾ ਤੇ ਚਲਾ ਗਿਆ। ਉਨ੍ਹਾਂ ਰੋਸ ਪ੍ਰਗਟ ਕੀਤਾ, ਖ਼ੂਬ ਹਾਹਾਕਾਰ ਮਚਾਈ। ਇਸ ਸ਼ੋਰ-ਸ਼ਰਾਬੇ ਵਿਚ ਕਈ ਰਾਗੀ, ਸੰਗੀਤਕਾਰ, ਗਵੱਈਏ ਤਲਵਾਰ ਦੀ ਭੇਟ ਚੜ੍ਹ ਗਏ। ਚੰਗੀ ਗਿੱਦੜ ਕੁੱਟ ਵੀ ਹੋਈ। ਚਾਵੜੀ ਬਜ਼ਾਰ ਵਿਚ ਉਸ ਦਿਨ ਖ਼ੂਨ ਦੀ ਹੋਲੀ ਖੇਡੀ ਗਈ। ਇਹ ਵੀ ਇਸਲਾਮੀ ਹਕੂਮਤ ਦੀਆਂ ਬਰਕਤਾਂ ਸਨ। ਉਨ੍ਹਾਂ ਮੇਰੇ ਖਿਲਾਫ ਇਕ ਬੜੀ ਵੱਡੀ ਸਾਜ਼ਸ਼ ਖੜ੍ਹੀ ਕਰ ਦਿੱਤੀ। ਇਹ ਭੰਡ, ਮਰਾਸੀ, ਛੱਟੇ ਫੂਕੇ ਲੋਕ ਘਰ ਘਰ ਜਾਣ ਵਾਲੇ, ਇਨ੍ਹਾਂ ਨਫ਼ਰਤ ਦੀ ਅੱਗ ਭੜਕਾ ਦਿੱਤੀ ਮੇਰੇ ਖਿਲਾਫ। ਹਕੂਮਤ ਦਾ ਤਖ਼ਤ ਡੋਲ ਜਾਂਦਾ, ਥਿੜਕ ਜਾਂਦੇ ਉਹਦੇ ਪਾਵੇ ਜੇ ਮੈਂ ਫਿਰ ਕਤਲ ਨਾ ਕਰਾਉਂਦਾ। ਦੁਸ਼ਮਣ ਪਲ ਰਹੇ ਸਨ ਤੇ ਮੈਂ ਕਿਲੇ ਵਿਚ ਬੈਠਾ ਆਰਾਮ ਦੀ ਬੰਸਰੀ ਵਜਾ ਰਿਹਾ ਸਾਂ।

ਬਜ਼ਾਰੇ ਹੁਸਨ ਵੀ ਇਸੇ ਹੁਕਮ ਦੀ ਲਪੇਟ ਵਿਚ ਆ ਗਿਆ। ਮਲੀਆ ਮੇਟ ਹੋ ਗਏ ਕੋਠੇ। ਕਲਾ ਦੀ ਸੰਘੀ ਘੁੱਟੀ ਗਈ। ਮਹਿਫਲਾਂ ਵੀ ਉੱਜੜ ਗਈਆਂ। ਅੱਗੇ ਸ਼ਰੇਆਮ ਸੀ ਤੇ ਹੁਣ ਚੋਰੀ-ਚੋਰੀ ਹੋਣ ਲੱਗ ਪਿਆ। ਮੈਂ ਇਕ ਬਜ਼ਾਰ ਉਜਾੜਿਆ ਇਹੋ ਜਿਹੇ ਬਾਜ਼ਾਰ ਹਰ ਗਲੀ ਵਿਚ ਹਰ ਮੁਹੱਲੇ ਵਿਚ ਆਣ ਵੱਸੇ। ਹੁਣ ਬੇਖਟਕੇ ਅਖਾੜੇ ਲੱਗਦੇ। ਨਵਾਬਾਂ ਤੇ ਰਈਸਾਂ ਦੇ ਜ਼ੋਰ ਨਾਲ ਇੱਜ਼ਤਦਾਰ ਔਰਤਾਂ ਵੀ ਭੁਲੇਖੇ ਵਿਚ ਆਪਣੀ ਪੱਤ ਲੁਟਾ ਬੈਠੀਆਂ। ਉਨ੍ਹਾਂ ਦੀ ਬਦ-ਦੁਆ ਵੀ ਮੇਰੇ ਪੱਲੇ ਬੱਝ ਗਈ। ਮੈਂ ਕਿਹੜਾ-ਕਿਹੜਾ ਗੁਨਾਹ ਬਖਸ਼ਾਉਂਦਾ ਫਿਰਾਂ।

ਮੇਰੀਆਂ ਗਲਤੀਆਂ ਹੁਣ ਮੇਰੇ ਸਾਹਵੇਂ ਕਿਲਕਿਲੀ ਪਾ ਰਹੀਆਂ ਹਨ। ਮੇਰੇ ਗੁਨਾਹ ਮੇਰੀ ਬੁੱਕਲ ਵਿਚ ਕੁਤ-ਕੁਤਾਰੀ ਕੱਢ ਰਹੇ ਹਨ।

☐

ਤਸਬੀ ਫੇਰੀ ਜਾਣਾ ਤੇ ਮਣਕੇ ਗਿਣੀ ਜਾਣਾ ਇਬਾਦਤ ਥੋੜ੍ਹੀ ਏ। ਮਨ ਦੀ ਸ਼ਾਂਤੀ ਲਈ ਇਬਾਦਤ ਬੜੀ ਜ਼ਰੂਰੀ ਏ। ਭਗਤੀ ਕਰਨੀ ਬਹੁਤ ਮੁਸ਼ਕਲ ਏ। ਮੈਂ ਖੁਦਾ ਨੂੰ ਵੀ ਚਕਮਾ ਦੇ ਰਿਹਾ ਹਾਂ।

ਇਕ ਗੱਲ ਮੈਨੂੰ ਰਹਿ-ਰਹਿ ਕੇ ਚੇਤੇ ਆ ਰਹੀ ਹੈ ਜੋ ਰਾਤੀਂ ਸੌਣ ਨਹੀਂ ਦਿੰਦੀ। ਮੈਂ ਜ਼ਬਾਨ ਵਾਲਿਆਂ ਤੇ ਸਖ਼ਤੀ ਕੀਤੀ ਤੇ ਉਹ ਫਰਿਆਦੀ ਹੋਏ। ਪਰ ਮੈਂ ਹਾਂ 'ਮੈਂ' ਬੇ ਜ਼ਬਾਨ ਨੂੰ ਵੀ ਨਹੀਂ ਬਖ਼ਸ਼ਦਾ। ਇਹ ਜ਼ੁਲਮ ਮੇਰੀ ਹਠ-ਧਰਮੀ ਨਾਲ ਹੋਇਆ ਜਾਂ ਕਿਸੇ ਦੇ ਚੁੱਕੇ ਚੁਕਾਇਆਂ। ਮੈਂ ਖੁਸ਼ਾਮਦੀਆਂ ਦੇ ਟੇਟੇ ਚੜ੍ਹ ਗਿਆ। ਮੈਂ ਇਸ ਨੂੰ ਆਪਣੀ ਮੂਰਖਤਾ ਮੰਨਦਾ ਹਾਂ। ਇਹ ਗਲਤੀ ਬਾਦਸ਼ਾਹ ਨੂੰ ਨਹੀਂ ਕਰਨੀ ਚਾਹੀਦੀ। ਲੋਕ ਆਖਦੇ ਹਨ ਕਿ ਬਾਦਸ਼ਾਹ ਅੱਖੋਂ ਅੰਨ੍ਹਾ ਤੇ ਕੰਨੋਂ ਬੋਲਾ ਹੁੰਦਾ ਏ। ਪਰ ਮੇਰੇ ਵਰਗਾ ਬਾਦਸ਼ਾਹ ਜਿਹਨੂੰ ਸਾਰੇ ਅਕਲਮੰਦ, ਸਿਆਣਾਂ ਤੇ ਹੁਸ਼ਿਆਰ ਮੰਨਦੇ ਹਨ, ਉਹ ਕਿਸੇ ਦੀ ਫੂਕ ਤੇ ਲੱਗ ਕਿੱਦਾਂ ਗਿਆ। ਇਨਸਾਨ ਨੂੰ ਸਮਝਾਇਆ ਜਾ ਸਕਦਾ ਹੈ। ਗੁਸਤਾਖੀ, ਬਦਜ਼ਬਾਨੀ ਮਗਰੂਰੀ ਦੀ ਸਜ਼ਾ ਆਦਮੀ ਨੂੰ ਮਿਲਦੀ ਏ। ਬੇ-ਜ਼ਬਾਨ ਨਾਲ ਐਨੀ ਨਰਾਜ਼ਗੀ ਕਿਉਂ ? ਬੇ-ਇਨਸਾਫੀ ? ਤੇ ਬੇ-ਜ਼ਬਾਨ ਨਾਲ ! ਇਹ ਵਾਕਿਆ ਕਿਉਂ ਹੋਇਆ ਜਦ ਮੇਰੇ ਹੱਥੋਂ ਦਾਰਾ ਸ਼ਿਕੋਹ ਕਤਲ ਹੋ ਗਿਆ। ਮੈਂ ਉਹਦੇ ਹਮਾਇਤੀਆਂ ਦਾ ਖੋਜ ਖੁਰਾ ਵੀ ਮਿਟਾ ਦਿੱਤਾ। ਮੈਂ ਉਹਦਾ ਨਾਮੋ-ਨਿਸ਼ਾਨ ਤੱਕ ਵੀ ਨਾ ਰਹਿਣ ਦਿੱਤਾ। ਮੈਥੋਂ ਜੋ ਬਣ ਆਈ ਮੈਂ ਕੀਤੀ ਪਰ ਜਨਤਾ ਦੇ ਦਿਲ ਤੋਂ ਦਾਰਾ ਦੇ ਨਕਸ਼ ਨਾ ਮਿਟਾ ਸਕਿਆ। ਪਰਜਾ ਦੇ ਦਿਲ ਦੀ ਸਲੇਟ ਤੇ ਦਾਰਾ ਦਾ ਨਾਂ ਉਕਰਿਆ ਹੋਇਆ ਸੀ। ਮੈਂ ਖ਼ਾਰ ਖਾਂਦਾ ਸਾਂ ਮੈਨੂੰ ਬੜੀ ਚਿੜ੍ਹ ਸੀ ਭਾਵੇਂ ਉਹ ਮੇਰੇ ਮਾਂ ਪਿਓ ਜਾਇਆ ਭਰਾ ਸੀ ਪਰ ਪਤਾ ਨਹੀਂ ਮੈਨੂੰ ਉਹਦੇ ਨਾਂ ਨਾਲ ਐਨੀ ਖ਼ਾਰ ਕਿਉਂ ਸੀ ? ਮੇਰੀ ਦੁਸ਼ਮਣੀ ਤਖ਼ਤ ਤੱਕ ਚਾਹੀਦੀ ਸੀ ਪਰ ਮੈਂ ਐਨਾ ਕਮੀਨਾ ਤੇ ਨੀਚ ਨਿਕਲਿਆ ਕਿ ਉਹਦੀ ਕਬਰ ਦੀ ਮਿੱਟੀ ਪੁੱਟਣ ਤੱਕ ਵੀ ਖਹਿੜਾ ਨਾ ਛੱਡਿਆ। ਮੈਂ ਤਖ਼ਤ ਵੀ ਹਾਸਲ ਕਰ ਲਿਆ ਤੇ ਉਸਨੂੰ ਮਣਾਂ ਮੂੰਹੀ ਮਿੱਟੀ ਥੱਲੇ ਵੀ ਦੱਬ ਦਿੱਤਾ। ਪਰ ਪਰਜਾ ਉਹਦੇ ਨਾਂ ਦੀ ਮਾਲਾ ਜਪਦੀ ਰਹੀ। ਉਹ ਨੇਕ ਦਿਲ ਸੀ, ਹਰਮਨ ਪਿਆਰਾ ਸੀ, ਰਹਿਮ ਦਿਲ ਸੀ, ਉਸਨੇ ਦਿੱਲੀ ਦਾ ਦਿਲ ਜਿਤਿਆ ਹੋਇਆ ਸੀ ਪਰ ਮੈਨੂੰ ਉਹਦੀ ਹਰ ਹਰਕਤ ਤੋਂ ਨਫਰਤ ਸੀ। ਉਸ ਮੁਹੱਬਤ ਨਾਲ

ਜਨਤਾ ਜਿੱਤੀ ਤੇ ਮੈਂ ਤਲਵਾਰ ਦੇ ਜ਼ੋਰ ਨਾਲ ਇਸਲਾਮੀ ਹਕੂਮਤ ਕਾਇਮ ਕਰ ਰਿਹਾ ਸਾਂ। ਭਾਵੇਂ ਮੁਗਲ ਹਕੂਮਤ ਦੀਆਂ ਜੜ੍ਹਾਂ ਪਤਾਲ ਵਿਚ ਲੱਗ ਚੁੱਕੀਆਂ ਸਨ ਪਰ ਮੈਂ ਇਨ੍ਹਾਂ ਨੂੰ ਪੰਜ ਸੌ ਸਾਲ ਲਈ ਹੋਰ ਪੱਕੀਆਂ ਕਰਨੀਆਂ ਚਾਹੁੰਦਾ ਸਾਂ। ਪਰ ਇਹ ਮੇਰਾ ਭਰਮ ਸੀ। ਐਵੇਂ ਰੇਤ ਦੇ ਮਹਿਲ ਉਸਾਰਨ ਵਾਂਗੂੰ ਹਵਾ ਵਿਚ ਤਲਵਾਰਾਂ ਮਾਰ ਰਿਹਾ ਸਾਂ। ਅੱਬਾ ਜਾਨ ਦਾਰਾ ਦੇ ਬਹੁਤ ਦਿਲਦਾਦਾ ਸਨ। ਯਾਰੋ ! ਦਾਰਾ ਨੇ ਇਕ ਆਹ ਮਾਰੀ ਤੇ ਸਾਰਾ ਹਿੰਦੁਸਤਾਨ ਭੁੱਬਾਂ ਮਾਰ ਕੇ ਰੋਣ ਲੱਗ ਪਿਆ। ਕਿਹੜੀ ਸੁੰਡ ਦੀ ਗੰਢੀ ਸੀ ਦਾਰਾ ਕੋਲ ਜਿਹੜੀ ਮੇਰੇ ਕੋਲ ਨਹੀਂ ਸੀ। ਅੱਬਾ ਜਾਨ ਦਾ ਖਿਆਲ ਸੀ ਅਸੀਂ ਸਾਰੇ ਭਰਾ ਰਲ ਕੇ ਹਕੂਮਤ ਕਰੀਏ। ਤਖ਼ਤ ਦੇ ਇਕ ਇਕ ਪਾਵੇ ਦੀ ਇਕ ਇਕ ਜਣਾ ਰਾਖੀ ਕਰੀਏ। ਪਰ ਇਹ ਗੱਲ ਮੈਨੂੰ ਮੂਲੋਂ ਨਹੀਂ ਸੀ ਭਾਉਂਦੀ। ਮੈਂ ਬਾਦਸ਼ਾਹ ਬਣਨਾ ਚਾਹੁੰਦਾ ਸਾਂ । ਮੈਨੂੰ ਕਿਸੇ ਭਰਾ ਦੀ ਹਮਦਰਦੀ ਦੀ ਲੋੜ ਨਹੀਂ ਸੀ। ਮੈਂ ਜ਼ਬਰਦਸਤੀ ਧੋਖੇ ਫਰੇਬ ਦੇ ਛਿੱਟੇ ਮਾਰੇ। ਤਲਵਾਰ ਲਹੂ ਨਾਲ ਰੰਗੀ ਤੇ ਹਕੂਮਤ ਖੋਹ ਲਈ । ਲਾਲਚ ਰਿਸ਼ਵਤ ਦੇ ਕੇ ਅਹਿਲਕਾਰ ਖ਼ਰੀਦੇ। ਮੈਂ ਆਪਣੇ ਹੱਥੀਂ ਤਾਜ ਆਪਣੇ ਸਿਰ ਤੇ ਰੱਖਿਆ॥ ਅੱਬਾ ਜਾਨ ਨੂੰ ਬੜਾ ਚਾਅ ਸੀ ਕਿ ਔਰੰਗਜ਼ੇਬ ਇਕ ਵਾਰ ਫਿਰ ਪੁੱਤ ਬਣ ਕੇ ਮੇਰੇ ਕੋਲ ਆਵੇ ਤੇ ਮੈਂ ਆਪਣਾ ਤਾਜ ਆਪਣੇ ਹੱਥੀਂ ਉਹਦੇ ਸਿਰ ਤੇ ਰੱਖਾਂ, ਉਹਦਾ ਮੱਥਾ ਚੁੰਮਾ ਤੇ ਸਿਰ ਵਾਰਨੇ - ਕਰਾਂ, ਹੀਰਿਆਂ ਦੇ ਮੋਤੀਆਂ ਦੇ। ਪਰ ਮੇਰੀ ਭੈਣ ਨੇ ਮੇਰੇ ਕੰਨ ਭਰ ਦਿੱਤੇ ਤੇ ਮੈਨੂੰ ਅੱਬਾ ਜਾਨ ਵਲੋਂ ਪੱਥਰ ਦਿਲ ਕਰ ਦਿੱਤਾ। ਮੈਂ ਕਿਲੇ 'ਚ ਉਦੋਂ ਅੰਦਰ ਗਿਆ ਜਦੋਂ ਆਪਣੇ ਪਿਓ ਨੂੰ ਸੱਤਾਂ ਕੋਠੜੀਆਂ ਵਿਚ ਡੱਕ ਦਿੱਤਾ। ਪਿਓ ਉਥੇ ਸਹਿਕਦਾ ਮਰ ਗਿਆ। ਸਾਰੇ ਭਰਾ ਇਕ-ਇਕ ਕਰਕੇ ਤਲਵਾਰ ਦੀ ਭੇਂਟ ਚੜ੍ਹਾ ਦਿੱਤੇ, ਮੈਂ ਖਾਣ ਪੀਣ ਤੇ ਵੀ ਪਾਬੰਦੀ ਲਾ ਦਿੱਤੀ। ਦੁਨੀਆਂ ਦੀਆਂ ਸਾਰੀਆਂ ਨਿਹਮਤਾਂ ਬੰਦ। ਇਕ ਕਣਕ ਤੇ ਦੂਜਾ ਵੇਸਣ ਦੋ ਚੀਜ਼ਾਂ ਈ ਮੈਂ ਆਪਣੇ ਅੱਬਾ ਜਾਨ ਨੂੰ ਦਿੱਤੀਆਂ, ਜਿਸ ਮੈਨੂੰ ਜ਼ਿੰਦਗੀ ਬਖਸ਼ੀ । ਹੋਰ ਕਿਸੇ ਅੰਨ ਨੂੰ ਹੱਥ ਨਹੀਂ ਲਾ ਸਕਦਾ ਬਾਦਸ਼ਾਹ। ਐਸ਼ੋ ਆਰਾਮ ਵਾਲੇ ਸਾਰੇ ਸਾਧਨ ਬੰਦ ਕਰ ਦਿੱਤੇ। ਸ਼ਾਹ ਜਹਾਨ ਜਿਸ ਸਾਰੀ ਉਮਰ ਐਸ਼ ਕੀਤੀ ਸੀ, ਸੁੱਕਿਆਂ ਟੁਕੜਿਆਂ ਤੇ ਜੀਊਣ ਲਈ ਮਜਬੂਰ ਕਰ ਦਿੱਤਾ। ਜਿਹਦੀ ਜ਼ਬਾਨ 'ਚੋਂ ਨਿਕਲਿਆ ਲਫਜ਼ ਕਾਨੂੰਨ ਬਣ ਜਾਂਦਾ ਸੀ ਅੱਜ ਕਿਲੇ ਦੀ ਚਾਰ ਦੀਵਾਰੀ ਵਿਚ ਅੱਡੀਆਂ ਰਗੜ ਰਿਹਾ ਏ। ਪਰ ਆਫ਼ਰੀਨ ਏ ਅੱਬਾ

ਜਾਨ ਤੇ 'ਖ਼ੁੱਦਦਾਰ ਬਾਪ ਨੇ ਮੇਰੀ ਈਨ ਨਹੀਂ ਮੰਨੀ ਤੇ ਅੰਦਰ ਈ ਸੜ ਬਲ ਕੇ ਭੁੱਜ ਗਿਆ। ਮੈਂ ਹਕੂਮਤ ਦੇ ਨਸ਼ ਵਿਚ ਗਲਤਾਨ ਸਾਂ। ਮੈਂ ਬਾਪ ਦੀ ਪਰਵਾਹ ਨਾ ਕੀਤੀ। ਸ਼ਾਹ ਜਹਾਨ ਨੇ ਹਿੰਦੁਸਤਾਨ ਦੇ ਦਿਲ ਤੇ ਰਾਜ ਕੀਤਾ ਸੀ ਪਰ ਮੇਰੇ ਡੰਡੇ ਨੂੰ ਉਸ ਛਿੱਤਰ ਤੇ ਵੀ ਨਾ ਮਾਰਿਆ ਤੇ ਜਾਨ ਦੇ ਦਿੱਤੀ।

ਖਾਲਿਕ ਦਾਦ ਇਕ ਹਾਥੀ ਦਾ ਨਾਂ ਏ ਜਿਸ ਉੱਤੇ ਸਿਰਫ ਸ਼ਾਹ ਜਹਾਨ ਈ ਸਵਾਰੀ ਕਰ ਸਕਦਾ ਸੀ। ਬੁਰੀ ਸ਼ਾਮਤ ਨੂੰ ਹਾਥੀਵਾਨ ਉਸੇ ਹਾਥੀ ਨੂੰ ਸਲਾਮੀ ਲਈ ਮੇਰੇ ਦਰਬਾਰ 'ਚ ਲੈ ਆਇਆ।

ਹਾਥੀ ਵੀ ਮਾਲਕ ਦਾ ਬੜਾ ਖੈਰ-ਖ਼ਾਹ ਸੀ। ਬੇਜ਼ਬਾਨ ਨੂੰ ਖ਼ੁਦਾ ਕਿਵੇਂ ਐਨੀ ਅਕਲ ਦੇ ਦਿੰਦਾ ਏ। ਹਾਥੀਵਾਨ ਨੇ ਇਸ਼ਾਰਾ ਕੀਤਾ ਸਲਾਮ ਕਰਨ ਲਈ। ਉਸ ਪੱਠੇ ਨੇ ਇਕ ਵਾਰ ਸੁੰਡ ਚੁੱਕੀ। ਜਦੋਂ ਮੇਰੀਆਂ ਤੇ ਉਹਦੀਆਂ ਅੱਖਾਂ ਚਾਰ ਹੋਈਆਂ ਤਾਂ ਉਸ ਸੁੰਡ ਥੱਲੇ ਕਰ ਲਈ। ਬੜੀਆਂ ਕੋਸ਼ਿਸ਼ਾਂ ਕੀਤੀਆਂ ਪਰ ਉਹ ਟੱਸ ਤੋਂ ਮੱਸ ਨਾ ਹੋਇਆ ਤੇ ਸਲਾਮ ਨਾ ਕੀਤੀ। ਉਹ ਚਿਹਰੇ ਪਛਾਣਦਾ ਸੀ। ਉਸ ਸਾਰੀ ਜ਼ਿੰਦਗੀ ਸ਼ਾਹ ਜਹਾਨ ਤੋਂ ਬਗੈਰ ਕਦੇ ਕਿਸੇ ਨੂੰ ਸਲਾਮ ਨਾ ਕੀਤੀ। ਮੈਨੂੰ ਬੜਾ ਗੁੱਸਾ ਆਇਆ, ਗੁੱਸਾ ਚੰਡਾਲ ਹੁੰਦਾ ਏ। ਯਾਰੋ ਜਿਹਦਾ ਹੁਕਮ ਹਾਥੀ ਵੀ ਨਾ ਮੰਨੇ ਉਹ ਬਾਦਸ਼ਾਹ ਕਾਹਦਾ ਹੋਇਆ। ਮੈਂ ਆਪਣੀ ਆਕੜ ਵਿਚ ਸਾਂ ਤੇ ਹਾਥੀ ਆਪਣੀ ਜ਼ਿਦ ਤੇ ਸੀ। ਬੰਦਾ ਹੁੰਦਾ ਸਮਝ ਜਾਂਦਾ ਭੈਅ ਖਾ ਜਾਂਦਾ, ਡਰ ਜਾਂਦਾ ਜਾਂ ਡਰਾਇਆ ਜਾਂਦਾ ਪਰ ਹਾਥੀ ਨੇ ਮੈਨੂੰ ਪੌਲੇ ਤੇ ਵੀ ਨਾ ਜਾਣਿਆ ਮੈਂ ਅੱਗ ਬਗੋਲਾ ਹੋ ਗਿਆ। ਮੇਰੀਆਂ ਅੱਖਾਂ 'ਚੋਂ ਅੱਗ ਵਰ੍ਹ ਰਹੀ ਸੀ। ਮੇਰਾ ਚਿਹਰਾ ਲਾਲ ਸੂਹਾ ਹੋ ਗਿਆ ਬਾਗੜ ਬਿੱਲੇ ਵਰਗਾ। ਮੇਰਾ ਜਿਸਮ ਕੰਬਿਆ ਧਰੇਕ ਦੀ ਛਿਟੀ ਵਾਂਗ ਤੇ ਮੇਰੇ ਅੰਦਰ ਇੰਤਕਾਮ ਦੀ ਅੱਗ ਭੜਕ ਉਠੀ। ਮੈਂ ਆਖਿਆ ਹਾਥੀਵਾਨ ਨੂੰ ਕਿ ਹਾਥੀ ਤੇਰਾ ਆਖਾ ਵੀ ਨਹੀਂ ਮੰਨਦਾ। ਹਾਥੀਵਾਨ ਨੇ ਜਵਾਬ ਦਿੱਤਾ, ਹਜ਼ੂਰ! ਬੇਜ਼ਬਾਨ ਏ ਅੱਜ ਨਹੀਂ ਤੇ ਕਲ੍ਹ ਮੰਨ ਜਾਏਗਾ। ਸੱਤਾਂ ਦਿਨਾਂ ਮਗਰੋਂ ਹਾਥੀ ਫਿਰ ਦਰਬਾਰ ਵਿਚ ਆਇਆ ਤੇ ਫਿਰ ਸਹੇ ਦੀਆਂ ਤਿੰਨੇ ਲੱਤਾਂ। ਹਾਥੀਵਾਨ ਸ਼ਰਮਿੰਦਗੀ ਵਿਚ ਉਸ ਨੂੰ ਵਾਪਿਸ ਲੈ ਗਿਆ।

ਹਾਥੀਵਾਨ ਦੇ ਵੀ ਦੁਸ਼ਮਣ ਸਨ ਦਰਬਾਰ ਵਿਚ ਆਖਣ ਲੱਗੇ, ਜੇ ਹਾਥੀਵਾਨ ਚਾਹਵੇ ਤਾਂ ਹਾਥੀ ਪੈਰਾਂ ਭਾਰ ਹੋ ਕੇ ਸਲਾਮ ਕਰੇ, ਇਹਦੇ ਕੰਨ ਵਿਚ ਇਸ ਫੂਕ ਮਾਰੀ ਏ ਹਾਥੀ ਐਵੇਂ ਨਹੀਂ ਲੋਹੇ ਦੀ ਲੱਠ ਬਣ ਗਿਆ।

ਹਾਥੀਵਾਨ ਇਹਦੇ ਕੰਨ ਮਰੋੜ ਸਕਦਾ ਏ, ਨਹੀਂ ਤਾਂ ਹਾਥੀ ਨੇ ਖੁਦਾ ਦੀ ਵੀ ਗੱਲ ਨਹੀਂ ਮੰਨਣੀ।

ਮੈਂ ਆਖਿਆ ਇਹਨੂੰ ਭੁੱਖਾ ਰੱਖਿਆ ਜਾਏ, ਇਹਦੇ ਉੱਤੇ ਗਰਮ ਪਾਣੀ ਪਾਇਆ ਜਾਏ। ਹਾਥੀ ਅਤੇ ਗਰਮ ਪਾਣੀ ਦਾ ਇੱਟ ਘੜੇ ਦਾ ਵੈਰ। ਪਰ ਉਸ ਤਿੱਖੜ ਦੁਪਹਿਰ ਵਿਚ ਆਪਣੇ ਉੱਤੇ ਮਣਾਂ ਮੂੰਹੀ ਪਾਣੀ ਪੁਆਇਆ ਤੇ ਸਹਿ ਗਿਆ। ਧਨ ਏ ਹਾਥੀ, ਜਿਸ ਮੇਰੀਆਂ ਸਾਰੀਆਂ ਸਖਤੀਆਂ ਸਰੀਰ ਤੇ ਸਹੀਆਂ ਪਰ ਸੀ ਨਾ ਕੀਤੀ। ਆਪਣੀ ਜ਼ਿੱਦ ਤੋਂ ਨਾ ਮੁੜਿਆ। ਮੈਂ ਦਿਨ-ਬ-ਦਿਨ ਸਖਤੀ ਕਰਦਾ ਰਿਹਾ ਪਰ ਹਾਥੀ ਵੀ ਠੰਢਾ ਕਲੇਜਾ ਕਰ ਕੇ ਸਹਿੰਦਾ ਰਿਹਾ। ਆਖਰੀ ਦਮ ਤਕ ਨਾ ਟਲਿਆ। ਆਖ਼ਰ ਇਕ ਦਿਨ ਮੈਂ ਮਜਬੂਰ ਕੀਤਾ ਤੇ ਹਾਥੀ ਨੂੰ ਫਿਰ ਦਰਬਾਰ ਵਿਚ ਸੱਦਿਆ, ਸਲਾਮ ਕਰਨ ਲਈ ਆਖਿਆ। ਹਰ ਤਰ੍ਹਾਂ ਦੀ ਜ਼ੋਰ ਅਜ਼ਮਾਈ ਕੀਤੀ ਗਈ। ਹਾਥੀਵਾਨ ਨੇ ਹਾਰ ਮੰਨ ਲਈ। ਨੇਜ਼ਿਆਂ ਦੇ ਮੂੰਹ ਖੁੰਢੇ ਹੋ ਗਏ ਪਰ ਹਾਥੀ ਚਟਾਨ ਵਾਂਗ ਖਲੋਤਾ ਰਿਹਾ। ਲਹੂ ਲੁਹਾਨ ਹੋਇਆ ਹਾਥੀ ਘੇਰੇ ਵਿਚ ਲੈ ਕੇ ਖਾਈ ਵਿਚ ਕੈਦ ਕਰ ਦਿੱਤਾ। ਬਲਿਹਾਰੇ ਜਾਈਏ ਉਸ ਹਾਥੀ ਦੇ ਉਸ ਵੀ ਕਿਸੇ ਚੀਜ਼ ਨੂੰ ਮੂੰਹ ਨਹੀਂ ਮਾਰਿਆ। ਹਵਾ ਫੱਕ ਫੱਕ ਕੇ ਢਿਡ ਭਰਦਾ ਰਿਹਾ। ਸੱਤ ਦਿਨ ਦੀ ਕੈਦ ਮਗਰੋਂ ਹਾਥੀ ਨੂੰ ਕੱਢਿਆ ਗਿਆ ਤੇ ਉਹ ਫੌਜ ਦਾ ਘੇਰਾ ਤੋੜ ਕੇ ਅੱਗੇ ਲੱਗ ਕੇ ਨੱਸ ਉੱਠਿਆ। ਉਹਦੇ ਸਾਹਮਣੇ ਕੋਈ ਬੰਦਾ ਦਮ ਨਹੀਂ ਸੀ ਮਾਰਦਾ। ਸਾਰਿਆਂ ਦੀ ਹਵਾ ਸਰਕ ਜਾਂਦੀ ਉਹਦਾ ਨਾਂ ਸੁਣ ਕੇ। ਉਹ ਐਨਾ ਮਸਤ ਹੋਇਆ, ਐਨਾ ਮੱਛਰਿਆ ਐਨਾ ਬੇਸੁਧ ਤੇ ਮੂੰਹ ਜ਼ੋਰ ਹੋ ਗਿਆ ਕਿ ਉਸ ਤਾਜ ਮਹਿਲ ਵੱਲ ਮੂੰਹ ਕਰ ਲਿਆ। ਛਾਲਾਂ ਮਾਰਦਾ ਹਾਥੀ ਤਾਜ ਮਹਿਲ ਵਿਚ ਪੁੱਜ ਗਿਆ, ਜਿੱਥੇ ਸ਼ਾਹ ਜਹਾਨ ਆਪਣੀ ਕਬਰ ਵਿਚ ਸੁੱਤਾ ਪਿਆ ਸੀ। ਉਹਦੀ ਕਬਰ ਨੂੰ ਸੱਤ ਸਲਾਮਾਂ ਕੀਤੀਆਂ ਹਾਥੀ ਨੇ। ਮੈਂ ਵੀ ਮਗਰ ਗਿਆ ਹਾਥੀ ਨੂੰ ਵੇਖਣ। ਉਸ ਮੇਰੇ ਵੱਲ ਮੂੰਹ ਕੀਤਾ ਇਕ ਚਾਂਗਰ ਮਾਰੀ ਤੇ ਆਹ ਦਾ ਨਾਅਰਾ ਮਾਰਿਆ ਤੇ ਦਮ ਤੋੜ ਦਿੱਤਾ।

ਹਾਥੀਵਾਨ ਆਖ ਰਿਹਾ ਸੀ ਮੇਰਾ ਹਾਥੀ ਸਿਰਫ ਸ਼ਾਹ ਜਹਾਨ ਲਈ ਪੈਦਾ ਹੋਇਆ ਸੀ ਤੇ ਉਸੇ ਲਈ ਮਰ ਗਿਆ। ਕੋਈ ਖੁਦਾਈ ਫਰਿਸ਼ਤਾ ਸੀ। ਸਾਰੀ ਜ਼ਿੰਦਗੀ ਜਿਸ ਜੰਗ ਵਿਚ ਖਾਲਕਦਾਦ ਗਿਆ ਫਤਹਿ ਨੇ ਉਹਦੇ ਪੈਰ ਚੁੰਮੇ। ਉਹ ਅੱਲਾ ਤਾਲਾਂ ਦਾ ਹਾਥੀ ਸੀ। ਹਿੰਦੁਸਤਾਨ ਨੇ

ਸਦਾ ਉਸ ਹਾਥੀ ਦਾ ਲੋਹਾ ਮੰਨਿਆ। ਸ਼ਾਹ ਜਹਾਨ ਉਸ ਨੂੰ ਆਪਣੇ ਪਿਉ ਨਾਲੋਂ ਵੀ ਜ਼ਿਆਦਾ ਪਿਆਰਾ ਸੀ। ਜਦੋਂ ਮੈਂ ਇਕ ਬੇਜ਼ਬਾਨ ਨਾਲ ਐਨੀ ਜ਼ਿਆਦਤੀ ਕਰ ਸਕਦਾ ਹਾਂ ਤਾਂ ਕੀ ਉਹਦੀ ਬਦ-ਦੁਆ ਮੈਨੂੰ ਰਾਤੀ ਸੌਣ ਦੇਵੇਗੀ? ਕਦੇ ਨਹੀਂ। ਇਹ ਮੇਰੀ ਜ਼ਿੰਦਗੀ ਦੇ ਅਮਲ ਹਨ। ਕੀ ਹੋਇਆ ਜੇ ਮੈਂ ਬਾਦਸ਼ਾਹ ਹਾਂ!

ਇਕ ਫਕੀਰ ਅੱਲਾ ਦੀ ਆਵਾਜ਼ ਆ ਰਹੀ ਸੀ :—

ਟੁਕੜੇ ਟੁਕੜੇ ਦੇਹ ਹੋ, ਤਨ ਸੇ ਨਿਕਲੇ ਪ੍ਰਾਣ
ਤਬਹੂੰ ਮੁੱਖ ਸੇ ਤਿਆਗੂੰ ਨਹੀਂ, ਪੀਆ ਨਾਮ ਕੀ ਤ੍ਰਾਣ।

ਔਰੰਗਜ਼ੇਬ ਪਾਲਕੀ 'ਚ ਬੈਠਾ ਸੋਚੀ ਜਾ ਰਿਹਾ ਸੀ।

□

੮

ਜਿਸ ਬਾਦਸ਼ਾਹ ਦੇ ਜਾਸੂਸ ਤਕੜੇ ਹਨ, ਬਾਦਸ਼ਾਹ ਖ਼ਬਰਦਾਰ ਏ, ਉਹਦੀ ਹਕੂਮਤ ਨੂੰ ਸੱਤੇ ਖ਼ੈਰਾਂ ਨੇ। ਜਦ ਬਾਦਸ਼ਾਹ ਵੀ ਬੇਖ਼ਬਰ ਹੋਇਆ ਕਿਸੇ ਨੇ ਗਾਟਾ ਵੱਢਿਆ ਤੇ ਬੋਲੇ ਸੋ ਰਾਮ ਬੁਲਾ ਦਿੱਤੀ। ਬਾਦਸ਼ਾਹ ਨੂੰ ਪਲ-ਪਲ ਦੀ ਖ਼ਬਰ ਹੋਣੀ ਚਾਹੀਦੀ ਏ। ਇਕ ਜਾਸੂਸ ਦਾ ਦੂਜੇ ਜਾਸੂਸ ਨੂੰ ਪਤਾ ਨਹੀਂ ਲੱਗਣਾ ਚਾਹੀਦਾ। ਕਿਹੜਾ ਅਫ਼ਸਰ ਜਾਸੂਸੀ ਕਰਦਾ ਏ ਤੇ ਕਿਹੜੇ ਮੁਹੱਲੇ ਦੀ ਔਰਤ ਮੁਖ਼ਬਰੀ ਕਰ ਕੇ ਆਪਣਾ ਢਿੱਡ ਪਾਲਦੀ ਏ। ਜਾਸੂਸ ਸਫ਼ੈਦ ਕੱਪੜਿਆਂ ਵਿਚ, ਫ਼ਕੀਰੀ ਬਾਣੇ ਵਿਚ ਮਸਤ ਮੌਲਾ, ਪਾਟੀਆਂ ਲੀਰਾਂ ਹੰਢਾਉਣ ਵਾਲਾ ਮਲੰਗ, ਘੋੜ ਚੜ੍ਹੇ ਸਵਾਰ, ਵੱਡੀਆਂ-ਵੱਡੀਆਂ ਹਵੇਲੀਆਂ ਵਾਲੇ ਰਾਜਪੂਤ, ਮੁੱਛਾਂ ਨੂੰ ਮਰੋੜੇ ਦੇਣ ਵਾਲੇ ਮੁਗ਼ਲ, ਬੁਰਕਾਪੋਸ਼ ਔਰਤਾਂ ਕਿੰਨੇ ਜਾਸੂਸਾਂ ਦੇ ਕੰਨ ਕੱਟਦੀਆਂ, ਕਿਹੜੀ ਬੇਗ਼ਮ ਕਿਸ ਵੇਲੇ ਕਿਹੜੇ ਬੰਦੇ ਜਾਂ ਔਰਤ ਨਾਲ ਕਾਨਾਫੂਸੀ ਕਰ ਰਹੀ ਸੀ, ਕੀ ਆਖ ਰਹੀ ਸੀ? ਉਹਦਾ ਲਹਿਜਾ ਕਿਹੋ ਜਿਹਾ ਸੀ? ਉਹਦੀਆਂ ਅੱਖਾਂ ਦਾ ਰੰਗ ਕਿਹੋ ਜਿਹਾ ਸੀ, ਅੱਖਾਂ ਬਿੱਲੀਆਂ ਸਨ ਜਾਂ ਕਾਲੀਆਂ। ਮਹਿੰਦੀ ਦਾ ਰੰਗ ਫਿੱਕਾ ਸੀ ਜਾਂ ਗੂਹੜਾ। ਸਾਜ਼ਿਸ਼ ਮਹਿਲ ਬਾਰੇ ਹੋ ਰਹੀ ਸੀ ਜਾਂ ਕਿਸੇ ਅਹਿਲਕਾਰ ਬਾਰੇ। ਬਾਦਸ਼ਾਹ ਨੂੰ ਪਲ-ਪਲ ਦੀ ਖ਼ਬਰ ਪੁੱਜੇਗੀ। ਵੇਲੇ ਕੁਵੇਲੇ ਜਾਸੂਸ ਆਪਣੀਆਂ ਖ਼ਬਰਾਂ ਦੇਣ ਬਾਦਸ਼ਾਹ ਨੂੰ ਰਾਤ-ਬਰਾਤੇ ਵੀ ਜਾਂਦੇ। ਉਨ੍ਹਾਂ ਨੂੰ ਕਿਸੇ ਤੋਂ ਇਜਾਜ਼ਤ ਲੈਣ ਦੀ ਲੋੜ ਨਹੀਂ। ਮਾੜਾ ਜਿਹਾ ਸ਼ਾਹੀ ਪਰਵਾਨਾ

ਵਿਖਾਇਆ ਤੇ ਦੀਵਾਨੇ ਖ਼ਾਸ ਵਿਚ। ਲੋੜ ਪੈਣ ਤੇ ਹਰਮ ਦੀਆਂ ਖਿੜਕੀਆਂ ਵੀ ਖੁਲ੍ਹਵਾ ਲੈਂਦੇ ਸਨ।

ਇਕ ਫ਼ਕੀਰ ਆਖਣ ਲੱਗਾ ਅੱਜ ਕਲ੍ਹ ਫ਼ਕੀਰਾਂ ਦਾ ਇਕ ਟੋਲਾ ਦਿੱਲੀ ਵਿਚ ਗਸ਼ਤ ਕਰ ਰਿਹਾ ਏ। ਆਪਣੇ ਆਪ ਨੂੰ ਪੈਗੰਬਰਾਂ ਦੀ ਔਲਾਦ ਦੱਸਦਾ ਏ। ਉਹਨਾਂ ਦੀ ਸ਼ਾਨੋ-ਸ਼ੌਕਤ ਸ਼ਾਹਾਨਾ ਏ! ਉਨ੍ਹਾਂ ਦੇ ਟਿਕਾਣੇ ਧਨਾਢ ਲੋਕਾਂ ਦੇ ਘਰ ਹਨ। ਸੂਬੇਦਾਰ, ਜਰਨੈਲ, ਸ਼ਾਹੂਕਾਰ ਜਾਂ ਸ਼ਾਹੀ ਹਰਮ ਦੇ ਆਸ਼ਕ। ਉਨ੍ਹਾਂ ਤੋਂ ਮੋਟੀਆਂਮੋਟੀਆਂ ਰਕਮਾਂ ਮੁੱਛਣੀਆਂ ਤੇ ਮੋਟੀਆਂ ਮੋਟੀਆਂ ਗੱਲਾਂ ਕਰਨੀਆਂ। ਗਪੌੜੇ ਮਾਰਨੇ ਤੇ ਇਕ ਐਸਾ ਗਪੌੜਾ ਨੇਪਰੇ ਚੜ੍ਹ ਜਾਣਾ। ਬਹੁਤਿਆਂ ਦੇ ਕੰਮ ਆਪੇ ਈ ਸਿਰੇ ਚੜ੍ਹ ਜਾਂਦੇ ਸਨ। ਉਨ੍ਹਾਂ ਦਿੱਲੀ ਲੁੱਟ ਕੇ ਖਾ ਲਈ ਸੀ। ਸ਼ਹਿਜ਼ਾਦੇ ਉਨ੍ਹਾਂ ਦੀ ਸਰਦਲ ਤੇ ਮੱਥਾ ਟੇਕਦੇ ਸਨ। ਖਵਾਜਾ ਸਰਾਵਾਂ ਦੇ ਹੱਥ ਰੰਗੇ ਗਏ। ਬੇਗਮਾਂ ਦੀਆਂ ਮੁਲਾਕਾਤਾਂ ਕਰਾਉਣੀਆਂ ਬੰਦ ਕਮਰਿਆਂ ਵਿਚ ਤੇ ਨੱਸਣ ਦਾ ਰਾਹ ਵੀ ਦੱਸਣਾ। ਚੋਰ ਘੁਰਨੀਆਂ ਦੇ ਦਰਵਾਜ਼ੇ ਵੀ ਵਿਖਾ ਦੇਣੇ। ਫਕੀਰਾਂ ਦੇ ਟੋਲੇ ਨੇ ਚੰਗੀ ਝੰਡ ਲਾਹੁਣੀ। ਖਵਾਜਾ ਸਰਾਵਾਂ ਨੇ ਆਪਣੀ ਮੁੱਠ ਗਰਮ ਕਰਨੀ 'ਚੜ੍ਹ ਜਾ ਬੇਟਾ ਸੂਲੀ ਰਾਮ ਭਲੀ ਕਰੂ।' ਬਾਗੀ ਨੂੰ ਉਸ਼ਕਲ ਦੇਣੀ ਤੇ ਆਪਣੀ ਹੀਰਿਆਂ ਵਾਲੀ ਤਸਬੀ ਦੇ ਮਣਕੇ ਫੇਰ ਛੱਡਣੇ। ਖੁਫੀਆਂ ਅੱਡੇ ਦਿੱਲੀ ਵਿਚ ਤਖ਼ਤ ਦੇ ਵਾਰਿਸ ਪੈਦਾ ਕਰ ਰਹੇ ਸਨ।

ਦੂਜਾ ਜਾਸੂਸ ਆਖਣ ਲੱਗਾ। ਬਾਰਾਂ ਇਮਾਮਬਾੜੇ ਹਨ ਤੇ ਬਾਰਾਂ ਈ ਇਮਾਮ ਹਨ। ਉਹ ਖਾਲੀ ਖਿਡੌਣੇ ਹਨ। ਰਾਜੇ, ਸੂਬੇਦਾਰ ਤੇ ਸ਼ਹਿਜ਼ਾਦੇ ਤਵੀਤ ਲੈ ਕੇ ਆਪਣੇ ਡੌਲਿਆਂ ਤੇ ਬੰਨ੍ਹਦੇ ਹਨ। ਉਹ ਆਪਣੀ ਨਸਲ ਹਜ਼ਰਤ ਮੁਹੰਮਦ ਨਾਲ ਮੇਲਦੇ ਹਨ। ਇਹ ਫ਼ਕੀਰ ਅਕਸਰ ਜਾਮਾ ਮਸਜਿਦ ਦੀ ਚੌਖਟ ਤੇ ਵੇਖੇ ਜਾਂਦੇ ਹਨ।

ਤੀਜਾ ਜਾਸੂਸ ਬੋਲਿਆ, ਇਕ ਸਿਪਾਹੀ ਦਾ ਘੋੜਾ ਅੱਲਾ ਨੂੰ ਪਿਆਰਾ ਹੋ ਗਿਆ ਤੇ ਉਸ ਸ਼ਾਹੀ ਸੜਕ ਤੇ ਉਹਦੀ ਕਬਰ ਬਣਾ ਦਿੱਤੀ। ਖ਼ੂਬਸੂਰਤ ਮਕਬਰਾ। ਜੁੰਮੇ-ਰਾਤ ਵਾਲੇ ਦਿਨ ਮਣਾਂ ਮੂੰਹੀ ਤੇਲ ਇਕੱਠਾ ਹੁੰਦਾ ਏ ਉਥੇ।

ਇਕ ਸੂਹ ਦੇਣ ਵਾਲਾ ਹੋਰ ਬੋਲਿਆ। ਅੱਲਾ ਵਿਰਦੀ ਖ਼ਾਂ ਦੀ ਔਰਤ ਆਪਣੇ ਯਾਰ ਨਾਲ ਨੱਸ ਗਈ ਤੇ ਹੁਣ ਇਕ ਕਾਫ਼ਰ ਨਾਲ ਰੰਗ-ਰਲੀਆਂ ਮਨਾ ਰਹੀ ਏ!

ਇਕ ਬੰਦਾ ਹੋਰ ਬਲਿਆ, ਸਦਰ ਬਾਜ਼ਾਰ ਦੀ ਇਕ ਮਸਜਿਦ ਦਾ ਗੁੰਬਦ ਡਿੱਗ ਪਿਆ। ਉਹਦੇ ਥੱਲੇ ਦਸ ਫ਼ਕੀਰ ਦੱਬੇ ਗਏ। ਉਥੋਂ ਦੇ ਹਾਕਮ ਨੇ ਆਪਣੀ ਜਾਨ ਬਚਾਉਣ ਲਈ ਉਨ੍ਹਾਂ ਨੂੰ ਕੱਢਿਆ ਨਹੀਂ ਸਗੋਂ ਹੋਰ ਮਿੱਟੀ ਉੱਤੇ ਪੁਆ ਦਿੱਤੀ।

ਸ਼ਾਹੀ ਨਗਾਰੇ ਵੱਜੇ, ਸਵਾਰੀ ਨਿਕਲੀ ਤੇ ਮੈਂ ਹਾਥੀ ਤੇ ਸਵਾਰ ਸਾਂ।

ਸਦਰ ਬਜ਼ਾਰ ਵਿਚੋਂ ਹਾਥੀ ਲੰਘ ਰਿਹਾ ਸੀ। ਹਾਥੀ ਰੋਕੋ ਮੈਂ ਹੁਕਮ ਦਿੱਤਾ। ਇਸ ਮਲਬੇ ਥੱਲੇ ਦਸ ਫ਼ਕੀਰ ਦੱਬੇ ਹਨ ਪੁੱਟੋ ਤੇ ਕੱਢੋ। ਦਸੇ ਫ਼ਕੀਰ ਨਿਕਲ ਆਏ। ਹਾਕਮ ਨੂੰ ਪੁੱਛਿਆ। ਉਸ ਸਿਰ ਝੁਕਾ ਦਿੱਤਾ ਮੂੰਹੋਂ ਕੁਝ ਨਾ ਬੋਲਿਆ। ਉਹਦਾ ਸਿਰ ਜੁਦਾ ਕਰਨ ਦਾ ਹੁਕਮ ਦਿੱਤਾ ਤੇ ਮੇਰੇ ਬਾਰੇ ਮਸ਼ਹੂਰ ਹੋ ਗਿਆ—ਬਾਦਸ਼ਾਹ ਵਲੀ ਅੱਲਾਹ ਏ, ਫ਼ਰਿਸ਼ਤਾ ਏ, ਪੈਗੰਬਰ ਏ!

ਹਾਥੀ ਚੱਲਿਆ ਤੇ ਕੁਝ ਅੱਗੇ ਜਾ ਕੇ ਮੈਂ ਫ਼ਿਰ ਰੋਕ ਲਿਆ। ਇਸ ਹਵੇਲੀ 'ਚ ਕੌਣ ਰਹਿੰਦਾ ਏ? ਜਵਾਬ ਮਿਲਿਆ ਖ਼ੁਦਾ ਦੇ ਬੰਦੇ। ਪੁੱਤ ਦਿੰਦੇ ਹਨ? ਬਾਗੀ ਪੈਦਾ ਕਰਦੇ ਹਨ! ਬੇਗਮਾਂ ਦੀਆਂ ਗੋਦਾਂ ਭਰਦੇ ਹਨ! ਇਹ ਫ਼ੱਕਰ ਲੋਕ ਹਨ।

ਨਹੀਂ! ਇਹ ਫਰੇਬੀ ਹਨ, ਧੋਖੇਬਾਜ਼ ਹਨ, ਝੂਠੇ ਹਨ। ਕਤਲ ਕਰਵਾ ਦਿਉ ਸਰੇ-ਬਾਜ਼ਾਰ।

ਅੱਲਾ ਵਿਰਦੀ ਖ਼ਾਂ ਦੀ ਬੇਗਮ ਨੂੰ ਕਿਸ ਨਸਾਇਆ। ਕਿਸੇ ਦਮੜੇ ਖਰੇ ਕੀਤੇ ਤੇ ਇਕ ਕਾਫਰ ਲੜ ਲਾ ਦਿੱਤਾ। ਦੋ ਬੇਗਮਾਂ ਜੋਪੁਰ ਕਿਸ ਭੇਜੀਆਂ ਪਠਾਣੀ ਲਿਬਾਸ ਵਿਚ। ਇਹ ਫ਼ਕੀਰਾਂ ਦਾ ਦੂਜਾ ਟੋਲਾ ਸੀ। ਇਨ੍ਹਾਂ ਦਾ ਕੰਮ ਏ ਇਕ ਦਾ ਘਰ ਉਜਾੜਨਾ ਤੇ ਦੂਜੇ ਦਾ ਵਸਾਉਣਾ, ਜ਼ਨਾਨੀਆਂ ਵੇਚਣਾ। ਇਨ੍ਹਾਂ ਹਰਾਮਜ਼ਾਦਿਆਂ ਨੂੰ ਹਾਥੀ ਦੇ ਪੈਰ ਥੱਲੇ ਕੁਚਲ ਦਿਓ। ਲੋਕ ਆਖ ਰਹੇ ਸਨ ਬਾਦਸ਼ਾਹ ਬਹੁਤ ਜਾਨੀਜਾਣ ਏ। ਹਾਥੀ ਅੱਗੇ ਲੰਘ ਗਿਆ। ਇਹ ਮਕਬਰਾ ਕਿਸ ਦਾ ਏ? ਜਵਾਬ ਮਿਲਿਆ ਕਿਸੇ ਵਲੀ ਦਾ। ਅੱਗੋਂ ਮੈਂ ਆਖਿਆ। ਘੋੜਾ ਵੀ ਵਲੀ ਹੋ ਸਕਦੈ! ਫ਼ਰੇਬ, ਧੋਖਾ। ਲੋਕਾਂ ਦੀਆਂ ਅੱਖਾਂ ਵਿਚ ਧੂੜ ਪਾ ਕੇ ਉਨ੍ਹਾਂ ਦੇ ਬੋਜ੍ਹੇ ਟਟੋਲੇ ਜਾਂਦੇ ਹਨ। ਮਜਾਵਰ ਨੂੰ ਫੜੋ। ਕਬਰ ਪੁੱਟੀ ਤਾਂ ਘੋੜੇ ਦੀਆਂ ਹੱਡੀਆਂ ਨਿਕ-ਲੀਆਂ। ਕਿਉਂ ਭਾਈ ਤੈਨੂੰ ਕੋਈ ਬੰਦਾ ਨਹੀਂ ਲੱਭਾ ਕਬਰ 'ਚ ਦਫਨਾਉਣ ਨੂੰ? ਘੋੜਾ ਈ ਦਬਾ ਛੱਡਿਆ। ਬਹੁਤ ਭੁੱਖਾ ਸੈਂ? ਇਹਨੂੰ ਘੋੜੇ ਦੇ ਮਗਰ

ਬੰਨ੍ਹ ਦਿਉ ਤੇ ਘਸੀਟ-ਘਸੀਟ ਕੇ ਇਹਦੀ ਜਾਨ ਕੱਢ ਦਿਉ। ਹਾਥੀ ਚਲਦਾ ਰਿਹਾ। ਦਿੱਲੀ ਵਾਲਿਆਂ ਮੈਨੂੰ ਵਲੀ ਅੱਲਾਹ, ਨਜ਼ੂਮੀ, ਖ਼ੁਦਾ ਦਾ ਪਿਆਰਾ ਤੇ ਸੂਝ ਵਾਲਾ ਬਾਦਸ਼ਾਹ ਆਖਣਾ ਸ਼ੁਰੂ ਕਰ ਦਿੱਤਾ। ਬਹੁਤ ਚਿਰ ਤਕ ਦਿੱਲੀ ਤੇ ਘੋੜਾ, ਫ਼ਕੀਰ, ਬਾਦਸ਼ਾਹ ਰਾਜ ਕਰਦੇ ਰਹੇ।

□

੯

ਇਕ ਰਾਜਾ ਕਰਮ ਸਿੰਘ ਸੀ, ਜਿਸ ਛਤਰਸਾਲ ਦੀ ਛਾਤੀ ਵਿੰਨ੍ਹੀ ਤੇ ਮੈਨੂੰ ਦਿੱਲੀ ਦੇ ਤਖ਼ਤ ਦਾ ਵਾਰਸ ਬਣਾਇਆ। ਅਸਲ ਵਿਚ ਦਾਰਾ ਦਾ ਲੱਕ ਤੋੜਨ ਵਾਲਾ ਉਹੋ ਈ ਬੰਦਾ ਸੀ। ਮੈਂ ਉਦੋਂ ਉਸ ਨੂੰ 'ਤੀਸ ਹਜ਼ਾਰੀ' ਦਾ ਰੁਤਬਾ ਦੇਣ ਦਾ ਵਾਅਦਾ ਕੀਤਾ ਸੀ। ਪਰ ਜਦੋਂ ਮੈਂ ਬਾਦਸ਼ਾਹ ਬਣ ਗਿਆ ਤੇ ਉਸ ਨੂੰ ਠੱਠ ਵਿਖਾਇਆ। ਉਹਦੇ ਘਰ ਪੰਜ ਹਜ਼ਾਰੀ ਖ਼ਿਲਅਤ ਭੇਜ ਦਿੱਤੀ। ਪਰ ਉਸ ਅਣਖੀਲੇ ਰਾਜਪੂਤ ਨੇ ਮੇਰਾ ਨਜ਼ਰਾਨਾ ਤੇ ਲੈ ਲਿਆ ਪਰ ਦਰਬਾਰ ਦੀ ਹਾਜ਼ਰੀ ਕਬੂਲ ਨਾ ਕੀਤੀ। ਜ਼ਹਿਰ ਨਾਲ ਭਰੀ ਪੋਸ਼ਾਕ ਮੈਂ ਉਸ ਨਟਕੀਲੀ, ਜੁਆਨ ਜਹਾਨ ਮਟਿਆਰ ਦੇ ਹੱਥ ਭੇਜੀ ਸੀ ਜਿਸ ਆਪਣੇ ਹੱਥੀਂ ਇਕ ਵਾਰ ਪੁਆ ਕੇ ਵੇਖੀ। ਰਾਤੀਂ ਉਹ ਰੱਬ ਦੇ ਹਜ਼ੂਰ ਚਲਾ ਗਿਆ। ਦਿਨੇ ਅਰਥੀ ਚੁੱਕੀ, ਚਿਤਾ ਤੇ ਰੱਖੀ ਸੁਆਹ ਕਰ ਕੇ ਰੱਖ ਦਿੱਤਾ। ਸੱਪ ਵੀ ਮਰ ਗਿਆ ਤੇ ਲਾਠੀ ਵੀ ਨਾ ਟੁੱਟੀ। ਉਹਦੀ ਵਿਧਵਾ ਨੇ ਬੱਦਦੁਆ ਦਿੱਤੀ। ਉਹਦੀ ਬਦਦੁਆ ਦਾ ਮਾਰਿਆ-ਮਾਰਿਆ ਫਿਰ ਰਿਹਾ ਹਾਂ ਮੈਂ।

ਮੈਂ ਮੁਸਲਮਾਨਾਂ ਨਾਲ ਵੀ ਘੱਟ ਨਹੀਂ ਗੁਜ਼ਾਰੀ। ਨਿਜਾਬਤ ਖ਼ਾਂ ਦਾਰਾ ਦਾ ਇਕੋ ਇਕ ਇਤਬਾਰੀ ਜਰਨੈਲ ਸੀ। ਸਾਰੀ ਮੁਗ਼ਲ ਫ਼ੌਜ ਉਹਦੇ ਨਾਂ ਤੋਂ ਥਰ-ਥਰ ਕੰਬਦੀ ਸੀ। ਇਕ ਦਿਨ ਇਕੱਲਾ ਟੱਕਰ ਗਿਆ ਤੇ ਮੈਂ ਉਸ ਨੂੰ ਹੱਥਾਂ ਤੇ ਪਾ ਲਿਆ। ਸਾਡੇ ਦੋਹਾਂ 'ਚ ਇਹ ਫ਼ੈਸਲਾ ਹੋ ਗਿਆ ਕਿ ਜੇ ਦਾਰਾ ਹਾਰ ਜਾਏ ਤਾਂ ਮੈਂ ਤੈਨੂੰ ਸੂਬੇਦਾਰ ਬਣਾ ਦਿਆਂਗਾ। ਉਹ ਮੇਰੇ ਝਾਂਸੇ ਵਿਚ ਆ ਗਿਆ। ਨਿਜਾਬਤ ਖ਼ਾਂ ਜ਼ਬਾਨ ਤੇ ਤਲਵਾਰ ਦੋਹਾਂ ਦਾ ਧਨੀ ਸੀ। ਉਸ ਜੰਗ ਜਿੱਤ ਕੇ ਵਿਖਾ ਦਿੱਤੀ ਤੇ ਮੈਨੂੰ ਆਪਣੀ ਹੱਥੀਂ 'ਤਖ਼ਤੇ-ਤਾਊਸ' ਤੇ ਬਿਠਾਇਆ ਤੇ ਆਪਣਾ ਹੱਕ ਮੰਗਿਆ। ਮੈਂ ਕੀ ਬਦਲਾ ਦਿੱਤਾ? ਉਹਦੀ ਇਕ ਬਾਂਹ ਵਢਾ ਦਿੱਤੀ ਤੇ ਰੋਜ਼ ਦਰਬਾਰ ਵਿਚ

ਹਾਜ਼ਰੀ ਭਰਨ ਦਾ ਹੁਕਮ ਦਿੱਤਾ । ਤੀਸ ਹਜ਼ਾਰੀ ਖ਼ਿਤਾਬ ਵੀ ਬਖ਼ਸ਼ਿਆ । ਜੇ ਦਰਬਾਰ ਵਿਚ ਨਾ ਆਵੇ ਤਾਂ ਜਿਹੜਾ ਕੋਈ ਜਿੱਥੇ ਵੇਖੇ ਸਿਰ ਲਾਹ ਦੇਵੇ ।

ਪਰ ਉਹ ਪਠਾਣ ਸੀ ਉਸ ਇਕ ਦਿਨ ਵੀ ਹਾਜ਼ਰੀ ਨਾ ਭਰੀ ਤੇ ਦੂਜੇ ਦਿਨ ਖੂਹ 'ਚ ਡੁਬ ਮੋਇਆ । ਉਹਦੀ ਬੇਵਾ ਬੇਗਮ ਬੁਰਕਾ ਪਾ ਕੇ ਦਰਬਾਰ 'ਚ ਆ ਗਈ ਤੇ ਉਸ ਭਰੇ ਦਰਬਾਰ ਵਿਚ ਮੈਨੂੰ ਬੱਦਦੁਆ ਦਿੱਤੀ । ਸਾਰਾ ਮਹਿਲ ਗੂੰਜ ਉੱਠਿਆ ਪਰ ਮੈਂ ਗੱਲ ਨਾ ਗੌਲੀ ਤੇ ਹੱਸ ਕੇ ਕੋਲੋਂ ਦੀ ਲੰਘ ਗਿਆ । ਇਹ ਗੁਨਾਹ ਮੇਰੀ ਝੋਲੀ 'ਚ ਭਰ ਗਏ ।

ਤੱਤਾ-ਤੱਤਾ ਲਹੂ ਤੇ ਤਾਜ਼ਾ-ਤਾਜ਼ਾ ਬੋਟੀਆਂ 'ਸਰਮਦ' ਦੀਆਂ ਮੈਂ ਤੜਪਦੀਆਂ ਵੇਖੀਆਂ ਜਾਮਾ ਮਸਜਿਦ ਦੀਆਂ ਪੌੜੀਆਂ ਤੇ । ਉਸ ਫੱਕਰ ਦੇ ਲਹੂ ਨਾਲ ਧੋਤੀਆਂ ਗਈਆਂ ਪੌੜੀਆਂ । ਲਾਸ਼ ਸੱਤ ਦਿਨ ਤਕ ਕੁੱਤੇ ਚੱਟਦੇ ਰਹੇ । ਪਰ ਮੈਂ ਐਨਾ ਜ਼ਿਦੀ ਸਾਂ ਕਿ ਮੇਰੇ ਮੱਥੇ ਤੇ ਰੱਤੀ ਭਰ ਵੱਟ ਨਾ ਪਿਆ । ਉਸ ਸੂਫੀ ਨਾਲ ਮੇਰੀ ਕਾਹਦੀ ਦੁਸ਼ਮਣੀ ਸੀ । ਜਦੋਂ ਮੈਂ ਸ਼ਹਿ-ਜ਼ਾਦਾ ਸਾਂ, ਉਦੋਂ ਇਕ ਦਿਨ ਮੈਂ, ਬਾਦਸ਼ਾਹ ਤੇ ਮੇਰਾ ਵੱਡਾ ਭਰਾ ਦਾਰਾ ਤਿੰਨੇ ਜਣੇ ਜਾਮਾ ਮਸਜਿਦ ਵਿਚ ਨਮਾਜ਼ ਪੜ੍ਹਨ ਆ ਰਹੇ ਸਾਂ । ਉਸ ਬਾਦਸ਼ਾਹ ਨੂੰ ਵੀ ਸਲਾਮ ਕੀਤੀ ਤੇ ਦਾਰਾ ਨੂੰ ਵੀ ਜਦੋਂ ਮੇਰੀ ਵਾਰੀ ਆਈ ਤਾਂ ਉਸ ਮੂੰਹ ਫੇਰ ਲਿਆ । ਉਦੋਂ ਮੈਂ ਕੁਝ ਨਹੀਂ ਸਾਂ ਕਰ ਸਕਦਾ ਮੇਰੇ ਹੱਥ ਪੱਲੇ ਕੁਝ ਨਹੀਂ ਸੀ । ਪਰ ਜਦੋਂ ਅੱਲ੍ਹਾ ਨੇ ਮੈਨੂੰ ਬਾਦਸ਼ਾਹ ਬਣਾਇਆ ਤਾਂ ਮੈਂ ਆਪਣੀ ਬਦਨਾਮੀ ਦਾ ਧੱਬਾ ਉਹਦੇ ਤੱਤੇ-ਤੱਤੇ ਲਹੂ ਨਾਲ ਧੋਤਾ ।

ਮੈਂ ਕਿੰਨੇ ਕੁ ਧੱਬੇ ਗਿਣ ਕੇ ਦੱਸਾਂ । ਮੇਰੀ ਗਠੜੀ ਗੁਨਾਹਾਂ ਨਾਲ ਭਰੀ ਪਈ ਏ । ਮੈਂ ਗੁਨਾਹਗਾਰ ਹਾਂ । ਯਾਰੋ ਉਹ ਬੱਚਾ ਏ ਅਜੇ ਮਾਸੂਮ ਏ । ਉਹਦੀ ਚਾਦਰ ਨੂੰ ਤੇ ਕਿਤੇ ਇਕ ਦਾਗ ਵੀ ਨਹੀਂ ਹੋਣਾ । ਉਹ ਪਾਰਸਾ ਏ ਗੁਰੂਆਂ ਦਾ ਪੁੱਤ ਏ, ਰੱਬੀ ਜੋਤ ਉਸਦੇ ਅੰਦਰ ਪ੍ਰਵੇਸ਼ ਕਰ ਚੁੱਕੀ ਏ । ਉਹਦੀ ਜ਼ਬਾਨ 'ਚੋਂ ਜਿਹੜਾ ਸ਼ਬਦ ਨਿਕਲੇ ਉਹ ਸੱਚ ਹੋਵੇਗਾ । ਫ਼ਕੀਰਾਂ ਦੀ ਆਤਮਾ ਨੂੰ ਨਾ ਤਪਾਓ ਕਿਤੇ ਸਾੜ ਕੇ ਸੁਆਹ ਨਾ ਕਰ ਦੇਵੇ । ਚਲੋ ਅੱਜ ਨਹੀਂ ਤੇ ਕੱਲ੍ਹ ਮੰਨ ਜਾਓ ।

ਮੇਰੀ ਪਾਲਕੀ ਸੁਨਹਿਰੀ ਏ । ਇਸ ਸੋਨੇ ਰੰਗੀ ਰਹਿਣਾ ਏ । ਭਾਵੇਂ ਕਿੰਨੀ ਵੀ ਗੁਨਾਹਗਾਰ ਕਿਉਂ ਨਾ ਹੋਵੇ । ਉਹ ਰੱਬ ਦਾ ਪੁੱਤ ਏ, ਗੁਰੂ ਦੀ ਅੰਸ਼ ਏ, ਕਿੰਨਾਂ ਵੱਡਾ ਫ਼ਰਕ ਏ ਉਹਦੇ ਤੇ ਮੇਰੇ 'ਚ ।

ਪਾਲਕੀ ਖ਼ੜੀ ਸੀ। ਪਾਲਕੀ ਵਾਲੇ ਖ਼ਾਮੋਸ਼ ਸਨ। ਅੰਗ ਰਖਿਅਕ ਆਪੋ ਆਪਣੀ ਥਾਂ ਤੇ ਕਿੱਲਿਆਂ ਵਾਂਗ ਗੱਡੇ ਹੋਏ ਸਨ। ਔਰੰਗਜ਼ੇਬ ਦੇ ਵਿਚਾਰਾਂ ਦੀ ਭੌਣੀ ਭੌਂ ਰਹੀ ਸੀ।

□

## ੨

ਆਖਣ ਲੱਗਾ ਮਸੰਦ ਰਾਮ ਰਾਏ

ਇਤਨੇ ਮਹਿ ਸਿਖ ਸੋ ਚਲਿ ਆਯੋ।
ਗੁਰ ਕੋ ਕਹਿਬੋ ਸਕਲ ਸੁਨਾਯੋ,
'ਜਿਤ ਦਿਸਿ ਮੁਖ ਤਿਤ ਹੀ ਚਲਿ ਜਾਵਹੁ।
ਹਮ ਢਿਗ ਆਇ ਨ ਦਰਸ ਦਿਖਾਵਹੁ,
ਸੁਨਯੋ ਪਿਤਾ ਕੇ ਅਸ ਜਬ ਮਤੋ!
ਲਵਪੁਰ ਦਿਸਿ ਤਬ ਤਿਸ ਮੁਖ ਹੁਤੋ।
ਹਾਥ ਜੋਰ ਧਰ ਪਰ ਧਰਿ ਮਾਥਾ।
ਮਾਨਯੋ ਹੁਕਮ ਪ੍ਰੇਮ ਕੇ ਸਾਥਾ।

[ਗੁਰਪ੍ਰਤਾਪ ਸੂਰਜ ਰਾਸ ੯ਵੀਂ]

## ੧੦

ਮਸੰਦ ਨੇ ਆ ਕੇ ਸਲਾਮ ਕੀਤੀ ਤੇ ਆਖਣ ਲੱਗਾ ਅੰਨਦਾਤਾ ਵੇਖਿਆ ਜੇ ਮੇਰੇ ਸਤਿਗੁਰ ਤੇ ਇਸ ਗੁਸਤਾਖ਼ ਬੱਚੇ ਵਿਚ ਫ਼ਰਕ। ਐਨਾ ਬਦਤਮੀਜ਼ ਗੱਦੀ ਦਾ ਕਿੱਦਾਂ ਵਾਰਿਸ ਹੋ ਸਕਦਾ ਹੈ। ਜਿਸ ਨੂੰ ਹਦਾਇਤ ਈ ਨਹੀਂ ਦਿੱਤੀ ਗਈ ਕਿ ਉਸ ਨੇ ਵੱਡਿਆਂ ਦਾ ਸਤਿਕਾਰ ਕਰਨਾ ਏ। ਇੱਜ਼ਤ ਕਰਨੀ ਏ ਬਜ਼ੁਰਗਾਂ ਦੀ। ਸਫ਼ੇਦ ਦਾੜ੍ਹੀਆਂ ਨੂੰ ਮੱਥਾ ਟੇਕਣਾ ਏ! ਜਾਰੋ ਬਾਦਸ਼ਾਹ ਬੂਹੇ ਤੇ ਖੜ੍ਹਾ ਹੋਵੇ। ਉਸ ਨੂੰ ਨਜ਼ਰਾਨਾ ਭੇਜਣਾ ਚਾਹੀਦਾ ਸੀ। ਆਪ ਆ ਕੇ ਹੱਥ ਜੋੜ ਕੇ ਪ੍ਰਣਾਮ ਕਰਨੀ ਚਾਹੀਦੀ ਸੀ। ਪਰ ਇਹ ਮੁੰਡਾ ਬਿਲਕੁਲ ਚੌੜ ਚਾਨਣ ਏ ਗੁਰ-ਗੱਦੀ ਦੇ ਲਾਇਕ ਨਹੀਂ। ਹਜ਼ੂਰ ਆਪ ਈ ਫ਼ੈਸਲਾ ਕਰਨ ਕਿ ਮੇਰੇ ਗੁਰੂ ਰਾਮ ਰਾਇ ਵਿਚ ਤੇ ਇਹਦੇ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਨਹੀਂ? ਮੇਰਾ ਗੁਰੂ ਝੂਠ ਨਹੀਂ ਬੋਲਦਾ। ਪਿਤਾ ਜੀ ਨੇ ਇਹਦੇ ਨਾਲ ਬੇਇਨਸਾਫ਼ੀ ਵਰਤੀ ਏ ਤੇ ਜ਼ਬਰਦਸਤੀ ਇਥੋਂ

ਤਕ ਕੀਤੀ ਏ ਕਿ ਇਕ ਦੁੱਧ ਪੀਂਦੇ ਬੱਚੇ ਨੂੰ ਗੱਦੀ ਬਖ਼ਸ਼ ਦਿੱਤੀ ਏ। ਬਾਦਸ਼ਾਹ ਜੇ ਸਾਨੂੰ ਸਾਡਾ ਹੱਕ ਨਾ ਦੁਆਵੇ, ਤਾਂ ਅਸੀਂ ਕਿਹੜੇ ਦੁਆਰੇ ਜਾਈਏ। ਜਿਹੜਾ ਮੁੰਡਾ ਅਜੇ ਗੁੱਲੀ-ਡੰਡਾ ਵੀ ਨਹੀਂ ਖੇਡ ਸਕਦਾ ਉਹ ਗੱਦੀ ਤੇ ਕਿਵੇਂ ਬੈਠ ਸਕਦਾ ਏ। ਇਹ ਜ਼ਹਿਰੀਲੇ ਸੱਪ ਇਕ ਦਿਨ ਹਕੂਮਤ ਲਈ ਸਿਰ ਦਰਦੀ ਬਣ ਜਾਣਗੇ। ਜ਼ਰਾ ਕੁ ਜੁਆਨੀ ਚੜ੍ਹਨ ਦਿਓ ਜੇ ਇਨ੍ਹਾਂ ਅੱਖਾਂ ਨਾ ਕੱਢੀਆਂ ਅਤੇ ਘੁਰਕੀਆਂ ਨਾ ਲਈਆਂ ਤਾਂ ਮੇਰਾ ਨਾਂ ਵਟਾ ਦਿਓ। ਮੈਂ ਉਹਦੇ ਕੋਲੋਂ ਮੋਹਰਾਂ ਨਹੀਂ ਲੈਣੀਆਂ ਤੇ ਮੇਰੇ ਗੁਰੂ ਨੇ ਮੈਨੂੰ ਸੋਨੇ ਦਾ ਮਹਿਲ ਨਹੀਂ ਬਣਾ ਦੇਣਾ। ਮੈਂ ਤੇ ਦੁੱਧ ਵਿਚ ਰਲਿਆ ਪਾਣੀ ਹਜ਼ੂਰ ਨੂੰ ਨਿਤਾਰ ਕੇ ਵਿਖਾ ਰਿਹਾ ਹਾਂ। ਦੁੱਧ ਵਿਚ ਮੱਖੀ ਪੈ ਗਈ ਏ ਬਾਦਸ਼ਾਹ ਕੱਢ ਤੇ ਨਿਕਲੇ। ਦਾਸ ਨੇ ਅਰਜ਼ ਕਰਨੀ ਸੀ ਕਰ ਦਿੱਤੀ ਤੇ ਅੱਗੇ ਬਾਦਸ਼ਾਹ ਮਾਲਕ!

ਬਾਦਸ਼ਾਹ ਚੁੱਪ ਸੀ।

ਜਾਹ ਭਲਿਆ ਲੋਕਾ! ਮੈਨੂੰ ਹੋਰ ਕਿਉਂ ਨਰਕ ਦੀ ਪੌੜੀ ਚੜ੍ਹਾਉਣ ਲੱਗਾ ਏਂ। ਇਹ ਗੱਲ ਬਾਦਸ਼ਾਹ ਨੇ ਆਪਣੇ ਦਿਲ ਵਿਚ ਈ ਸੋਚੀ।

ਮਸੰਦ ਫਿਰ ਬੋਲਿਆ, ਅੰਨ-ਦਾਤਾ! ਕਿੱਥੇ ਇਹ ਬਾਲ ਤੇ ਕਿੱਥੇ ਮੇਰਾ ਸਤਿਗੁਰ। ਮੇਰੇ ਗੁਰੂ ਦੇ ਕਮਾਲ ਵੇਖ ਕੇ ਦਿੱਲੀ ਮੂੰਹ ਵਿਚ ਉਂਗਲਾਂ ਪਾ ਰਹੀ ਏ। ਸਾਰੀ ਦਿੱਲੀ ਮਤੀਹ ਹੋ ਗਈ ਏ। ਹਜ਼ੂਰ ਨੇ ਵੀ ਕਰਾਮਾਤਾਂ ਵੇਖ ਲਈਆਂ ਨੇ, ਮੇਰਾ ਗੁਰੂ ਪਹੁੰਚਿਆ ਫ਼ਕੀਰ ਏ ਰੱਬ ਦਾ ਪਿਆਰਾ। ਪਿਤਾ ਜੀ ਨੇ ਨਿਗੂਣੀ ਜਿਹੀ ਗੱਲ ਤੇ ਘਰੋਂ ਕੱਢ ਦਿੱਤਾ। ਹਿੱਸਾ ਈ ਮੁਕਾ ਦਿੱਤਾ ਜਿਵੇਂ ਉਹ ਪਲੇਠੀ ਦਾ ਪੁੱਤ ਈ ਨਾ ਹੋਵੇ। ਵਿਚੋਂ ਗੱਲ ਕੀ ਸੀ? ਬਾਣੀ ਵਿਚ ਇਕ ਸ਼ਬਦ ਈ ਬਦਲਿਆ ਸੀ ਨਾ। ਉਹਦੇ ਨਾਲ ਬਾਣੀ ਦਾ ਕਿਹੜਾ ਰੰਗ ਰੂਪ ਬਦਲ ਗਿਆ :—

ਮਿਟੀ ਮੁਸਲਮਾਨ ਕੀ ਪੇੜੇ ਪਈ ਘੁਮਿਆਰ
ਘੜ ਭਾਂਡੇ ਇਟਾਂ ਕੀਆ ਜਲਤੀ ਕਰੇ ਪੁਕਾਰ ॥

ਇਹ ਕਿਹੜੀ ਭੁੱਲ ਏ ਬੰਦਾ ਭੁੱਲਣਹਾਰ ਏ। ਪਿਉ ਦਾ ਕਿਹੜਾ ਕੈਂਠਾ ਸੀ ਜਿਹੜਾ ਵੇਚ ਖਾਧਾ ਸੀ? ਇਹ ਗੁਰ-ਗੱਦੀ ਵਾਲੇ ਕਿਸੇ ਦਿਨ ਦਿੱਲੀ ਦਾ ਤਖ਼ਤ ਖੋਹ ਕੇ ਸਾਹ ਲੈਣਗੇ। ਇਨ੍ਹਾਂ ਦੀਆਂ ਅੱਖਾਂ ਤਖ਼ਤੇ-ਤਾਊਸ ਤੇ ਲੱਗੀਆਂ ਹੋਈਆਂ ਨੇ। ਜੰਮਦੀਆਂ ਸੂਲਾਂ ਜੇ ਮਿੱਧੀਆਂ ਨਾ ਗਈਆਂ ਤਾਂ ਕਿਸੇ ਦਿਨ ਸਰੀਰ ਵਿਨ੍ਹ ਕੇ ਰੱਖ ਦੇਣਗੀਆਂ।

ਮੇਰਾ ਗੁਰੂ ਹਕੂਮਤ ਦਾ ਵਫ਼ਾਦਾਰ ਏ ਤੇ ਇਹ ਬੱਚਾ ਹਕੂਮਤ ਤੋਂ ਬਾਗੀ ਏ। ਸ਼ਹਿਨਸ਼ਾਹ ਤੋਂ ਆਕੀ ਏ। ਇਹਦਾ ਐਡਾ ਵੱਡਾ ਲਸ਼ਕਰ ਦਿੱਲੀ ਦੀਆਂ ਕੰਧਾਂ ਹਿਲਾ ਸਕਦਾ ਏ। ਬਾਦਸ਼ਾਹ ਨੂੰ ਇਹੋ ਜਿਹੇ ਖ਼ਤਰਨਾਕ ਬੰਦੇ ਤੋਂ ਖ਼ਬਰਦਾਰ ਰਹਿਣਾ ਚਾਹੀਦਾ ਏ। ਬਾਗੀਆਂ ਦੇ ਪੁੱਤ ਹਮੇਸ਼ਾ ਬਾਗੀ। ਅਸੀਂ ਆਗਿਆਕਾਰ ਹੁਕਮ ਦੇ ਬੱਧੇ ਬੰਦੇ। ਸਾਨੂੰ ਸਾਡਾ ਹੱਕ ਮਿਲਣਾ ਚਾਹੀਦਾ ਏ। ਮੇਰਾ ਗੁਰੂ ਹਮੇਸ਼ਾਂ ਤੁਹਾਡੇ ਹੁਕਮ ਦੀ ਹਜ਼ੂਰੀ 'ਚ ਰਹੇਗਾ ਤੇ ਇਨ੍ਹਾਂ ਤੁਹਾਡੀ ਸਦਾ ਮੁਖ਼ਾਲਫ਼ਤ ਈ ਕਰਨੀ ਏ। ਇਨ੍ਹਾਂ ਨਾ ਆਪ ਜੀਊਣਾ ਏ ਤੇ ਨਾ ਕਿਸੇ ਨੂੰ ਚੈਨ ਲੈਣ ਦੇਣਾ ਏ। ਨਾ ਆਪ ਖਾਣਾ ਏ ਤੇ ਨਾ ਕਿਸੇ ਨੂੰ ਖਾਣ ਦੇਣਾ ਏ। ਉਸ ਫ਼ਸਲ ਨੂੰ ਅੱਗ ਲਾ ਦੇਣੀ ਚਾਹੀਦੀ ਏ ਜਿਹੜੀ ਹਕੂਮਤ ਦੇ ਬੰਦਿਆਂ ਦੇ ਢਿੱਡ ਵਿਚ ਜ਼ਹਿਰ ਭਰੇ।

ਮੇਰਾ ਸਤਿਗੁਰ ਫ਼ਕੀਰੀ ਦਾ ਬਾਦਸ਼ਾਹ ਏ। ਕੁਦਰਤ ਉਹਦੇ ਹੱਥਾਂ ਵਿਚ ਖੇਡਦੀ ਏ। ਜਿਹੜਾ ਭਗਵਾਨ ਦੀ ਕੁੰਡੀ ਖੜਕਾਉਣਾ ਜਾਣਦਾ ਏ ਉਹ ਭਗਵਾਨ ਨੂੰ ਹਰ ਵੇਲੇ ਮਿਲ ਸਕਦਾ ਏ। ਭਗਵਾਨ ਉਹਦੀਆਂ ਸੌ ਵਿਚੋਂ ਅੱਸੀ ਗੱਲਾਂ ਜ਼ਰੂਰ ਮੰਨ ਲੈਂਦਾ ਏ। ਮੇਰਾ ਮਾਲਕ ਹਕੂਮਤ ਦਾ ਖ਼ੈਰ ਖਵਾਹ ਏ। ਹਜ਼ੂਰ ਨੂੰ ਉਨ੍ਹਾਂ ਦੀ ਮਦਦ ਜ਼ਰੂਰੀ ਕਰਨੀ ਚਾਹੀਦੀ ਏ, ਭਾਵੇਂ ਗ਼ੈਰ-ਵਾਜਬ ਈ ਕਿਉਂ ਨਾ ਹੋਵੇ।

ਮੇਰੇ ਗੁਰੂ ਨੇ ਹਜ਼ੂਰ ਨੂੰ ਕਿੰਨੀਆਂ ਕਰਾਮਾਤਾਂ ਵਿਖਾਈਆਂ ? ਜ਼ਰਾ ਆਖੋ ਤੇ ਸਹੀ ਇਹ ਇਕ ਮਾੜੀ ਜਿਹੀ ਕਰਾਮਾਤ ਈ ਵਿਖਾਵੇ। ਅੱਲਾ ਦੇ ਗੁਲਾਮ ਕਰਾਮਾਤਾਂ ਕਰ ਕੇ ਹੀ ਦੁਨੀਆਂ ਦਾ ਕਲਿਆਣ ਕਰ ਦਿੰਦੇ ਹਨ।

ਪਹਿਲੇ ਦਿਨ ਹਜ਼ੂਰ ਨੇ ਮੇਰੇ ਗੁਰੂ ਨੂੰ ਦਾਅਵਤ ਲਈ ਇਕ ਬੱਕਰਾ ਭੇਜਿਆ ਤੇ ਨਾਲ ਸਮਾਨ ਵੀ ਸੀ। ਕਾਜ਼ੀ ਹਰ ਗੱਲ ਵਿਚ ਆਪਣਾ ਹਿੱਸਾ ਪਹਿਲਾਂ ਰੱਖ ਲੈਂਦਾ। ਬੱਕਰਾ ਝਟਕਾ ਦਿੱਤਾ ਗਿਆ ਤੇ ਇਕ ਲੱਤ ਕਾਜ਼ੀ ਦਾ ਗੁਮਾਸ਼ਤਾ ਲੈ ਗਿਆ। ਦਾਅਵਤ ਹੋ ਗਈ। ਕਾਜ਼ੀ ਵੀ ਖੁਸ਼ ਤੇ ਗੁਰੂ ਘਰ ਵਾਲੇ ਵੀ ਅਨੰਦ ਵਿਚ। ਬਾਦਸ਼ਾਹ ਕੀ ਜਾਣੇ ਕਿ ਹਰ ਅਹਿਲਕਾਰ ਰਿਸ਼ਵਤ ਤੋਂ ਬਗੈਰ ਹੱਥ ਦੀ ਚੀਚੀ ਵੀ ਹਿਲਾਉਣ ਨੂੰ ਤਿਆਰ ਨਹੀਂ। ਕਾਜ਼ੀ ਤੱਕ ਬੇਈਮਾਨ ਹੋ ਜਾਂਦੇ ਹਨ। ਈਮਾਨ ਕਿੱਥੇ ਹੈ ਦਿੱਲੀ ਵਿਚ? ਬਾਦਸ਼ਾਹ ਦੀਆਂ ਅੱਖਾਂ ਖੋਹਲਣ ਵਾਸਤੇ ਮੇਰੇ ਗੁਰੂ ਨੇ ਇਕ 'ਚਮਤਕਾਰ' ਵਿਖਾਇਆ। ਦੂਜੇ ਦਿਨ ਸ਼ਾਹੀ ਅਹਿਲਕਾਰ ਹਾਜ਼ਰ ਹੋਇਆ ਤੇ ਹੱਥ

ਜੋੜ ਕੇ ਆਖਣ ਲੱਗਾ, ਹਜ਼ੂਰ ! ਮੈਥੋਂ ਬੜੀ ਵੱਡੀ ਗ਼ਲਤੀ ਹੋ ਗਈ ਏ। ਉਹ ਬੱਕਰਾ ਜਿਹੜਾ ਮੈਂ ਕੱਲ੍ਹ ਭੇਜਿਆ ਸੀ ਬਾਦਸ਼ਾਹ ਦਾ ਪਾਲਿਆ ਹੋਇਆ ਸੀ ਈਦ ਦੀ ਕੁਰਬਾਨੀ ਵਾਸਤੇ। ਬਾਦਸ਼ਾਹ ਨੇ ਤਲਬ ਕਰ ਲਿਆ ਏ, ਮੇਰੀ ਤਾਂ ਨੌਕਰੀ ਜਾਏਗੀ। ਤੁਸੀਂ ਆਹ ਬੱਕਰਾ ਲੈ ਲਉ ਤੇ ਮੇਰਾ ਬੱਕਰਾ ਮੋੜ ਦਿਉ। ਮੈਂ ਬਾਲ-ਬੱਚੇਦਾਰ ਹਾਂ, ਮੇਰੇ ਬੱਚੇ ਯਤੀਮ ਹੋ ਜਾਣਗੇ। ਮੇਰਾ ਗੁਰੂ ਮਿਹਰਬਾਨ ਹੋ ਗਿਆ। ਮੇਰੇ ਗੁਰਾਂ ਨੇ ਉਸੇ ਵੇਲੇ ਹੁਕਮ ਦਿੱਤਾ। ਬੱਕਰੇ ਦੀਆਂ ਹੱਡੀਆਂ ਇਕੱਠੀਆਂ ਕੀਤੀਆਂ ਗਈਆਂ। ਸਤਿਨਾਮ ਦਾ ਮੰਤਰ ਪੜ੍ਹਿਆ ਤੇ ਪਾਣੀ ਦਾ ਛਿੱਟਾ ਮਾਰਿਆ ਤੇ ਬੱਕਰਾ ਉਸੇ ਵੇਲੇ ਜ਼ਿੰਦਾ ਹੋ ਗਿਆ। ਪਰ ਉਹਦੀਆਂ ਲੱਤਾਂ ਤਿੰਨ ਸਨ। ਹਜ਼ੂਰ ਦੇ ਪੇਸ਼ ਹੋਇਆ ਉਹ ਬੱਕਰਾ। ਜਦ ਤੁਸੀਂ ਪੁਛਿਆ ਕਿ ਚੌਥੀ ਲੱਤ ਕਿੱਥੇ ਹੈ ਤਾਂ ਮੇਰੇ ਗੁਰਾਂ ਨੇ ਫ਼ਰਮਾਇਆ ਕਿ ਉਹ ਕਾਜ਼ੀ ਕੋਲ ਹੈ, ਉਸ ਨੂੰ ਕਹੋ ਲਾ ਦੇਵੇ। ਕਾਜ਼ੀ ਸ਼ਰਮਸਾਰ ਹੋ ਗਿਆ, ਸਾਰੀ ਕਰਤੂਤ ਨੰਗੀ ਹੋ ਗਈ। ਉਹ ਬੱਕਰਾ ਅੱਜ ਵੀ ਤਿੰਨਾਂ ਨਾਲ ਚਲ ਰਿਹਾ ਏ। ਇਹ ਮੇਰੇ ਗੁਰੂ ਦਾ ਕਮਾਲ ਹੈ। ਕੀ ਮੈਂ ਝੂਠ ਆਖ ਰਿਹਾ ਹਾਂ?

ਕੀ ਇਹ ਗੱਲ ਭਰੇ ਦਰਬਾਰ 'ਚ ਨਹੀਂ ਸੀ ਹੋਈ? ਕੀ ਸਾਰੇ ਦਰਬਾਰ ਨੇ ਅੱਖੀਂ ਨਹੀਂ ਸੀ ਡਿੱਠੀ? ਸਾਰਿਆਂ ਮੂੰਹ 'ਚ ਉਂਗਲਾਂ ਨਹੀਂ ਸਨ ਪਾਈਆਂ। ਹਜ਼ੂਰ ਨੇ ਪੱਕੇ ਗੋਸ਼ਤ ਦਾ ਦੇਗਚਾ ਮੇਰੇ ਗੁਰੂ ਦੇ ਸਾਹਵੇਂ ਰੱਖ ਦਿੱਤਾ ਸੀ ਉੱਤੇ ਰੁਮਾਲ ਪਾ ਕੇ। ਮੇਰੇ ਗੁਰੂ ਨੇ ਜਦੋਂ ਰੁਮਾਲ ਚੁੱਕਿਆ ਤਾਂ ਕੀ ਗੁਲਾਬ ਦੇ ਫੁੱਲ ਨਹੀਂ ਸਨ ਨਿਕਲੇ ਦੇਗਚੇ ਵਿਚੋਂ? ਕੀ ਇਹ ਝੂਠ ਏ? ਕੀ ਇਹ ਖ਼ੁਦਾਈ ਕਰਾਮਾਤ ਨਹੀਂ? ਇਹ ਖ਼ੁਦਾ ਦੀ ਬਰਕਤ ਨਹੀਂ? ਮੇਰਾ ਗੁਰੂ ਕਿਸੇ ਪੀਰ ਨਾਲੋਂ ਘੱਟ ਏ?

ਜਦੋਂ ਹਜ਼ੂਰ ਨੇ ਇਕ ਹੋਰ ਪ੍ਰੀਖਿਆ ਲਈ ਮੇਰਾ ਗੁਰੂ ਵਿਚੇ ਵਿਚ ਡੋਲ ਗਿਆ। ਜੇ ਮਾਮੂਲੀ ਬੰਦਾ ਹੁੰਦਾ ਤਾਂ ਜਾਨ ਤੋਂ ਹੱਥ ਧੋ ਬਹਿੰਦਾ। ਉਹ ਖੂਹ ਜਿਹਦੇ 'ਚ ਬੰਦਾ ਡਿੱਗਿਆ ਕਿਆਮਤ ਤੱਕ ਬਾਹਰ ਨਹੀਂ ਆਇਆ। ਤੁਸਾਂ ਉਸ ਖੂਹ ਤੇ ਇਕ ਚਾਦਰ ਵਿਛਾ ਦਿੱਤੀ ਸੀ ਤੇ ਉਹਦੇ ਤੇ ਮਖ਼ਮਲੀ ਆਸਣ ਲਾ ਦਿੱਤਾ ਸੀ। ਮੇਰੇ ਗੁਰੂ ਨੂੰ ਸੱਦਿਆ ਇਹ ਵੇਖਣ ਲਈ ਕਿ ਉਹ ਜਾਨੀਜਾਣ ਹਨ ਕਿ ਨਹੀਂ। ਆਸਣ ਤੇ ਬਹਿਣ ਦਾ ਹੁਕਮ ਦਿੱਤਾ ਹਜ਼ੂਰ ਨੇ। ਮੇਰਾ ਗੁਰੂ ਬਿਨਾਂ ਖਟਕੇ ਜਾ ਬੈਠਾ। ਜੇ ਮੇਰਾ ਗੁਰ ਕਰਨੀ ਵਾਲਾ ਨਾ ਹੁੰਦਾ ਤਾਂ ਚਾਦਰ ਲਮਕ ਜਾਂਦੀ ਤੇ ਗੁਰੂ ਖੂਹ ਵਿਚ ਡਿੱਗ

ਪੈਂਦਾ। ਕੋਈ ਨੁਕਸਾਨ ਤਾਂ ਨਹੀਂ ਸੀ ਨਾ ਹੋਇਆ। ਕੱਪੜੇ ਦੀ ਚਾਦਰ ਲੋਹੇ ਦੀ ਜ਼ਮੀਨ ਬਣ ਗਈ। ਇਹ ਕਰਨੀ ਵਾਲੇ ਬੰਦੇ ਈ ਕਰਦੇ ਹਨ।

ਜਦੋਂ ਹਜ਼ੂਰ ਨੇ ਪਾਲਕੀ ਭੇਜੀ ਮੇਰੇ ਗੁਰੂ ਲਈ ਦਰਬਾਰ 'ਚ ਹਾਜ਼ਰੀ ਭਰਨ ਲਈ, ਕੁਹਾਰ ਪਾਲਕੀ ਛੱਡ ਕੇ ਪੱਤਰਾ-ਵਾਚ ਗਏ। ਦਰਬਾਰ 'ਚ ਹਾਜ਼ਰੀ ਜ਼ਰੂਰੀ ਸੀ। ਕੁਹਾਰ ਸੱਦੇ ਜਾਂਦੇ ਤਾਂ ਹੁਕਮ ਅਦੂਲੀ ਹੁੰਦੀ। ਹੁਕਮ ਦੀ ਪਾਲਣਾ ਕਰਨ ਵਾਸਤੇ ਮੇਰੇ ਮਾਲਕ ਨੇ ਕੁਹਾਰਾਂ ਦੀ ਉਡੀਕ ਨਹੀਂ ਕੀਤੀ। ਨਾਲੇ ਉਸ ਵੇਲੇ ਕੁਹਾਰ ਲੱਭਣੇ ਵੀ ਕਿੱਥੋਂ ਸਨ ? ਸ਼ਾਹੀ ਪਾਲਕੀ ਨੂੰ ਆਮ ਬੰਦਾ ਚੁੱਕ ਵੀ ਤਾਂ ਨਹੀਂ ਨਾ ਸਕਦਾ। ਆਮ ਬੰਦਿਆਂ ਦੀ ਪਾਲਕੀ ਦਰਬਾਰ 'ਚ ਕਿਵੇਂ ਪੁੱਜ ਸਕਦੀ ਹੈ। ਕਿਲ੍ਹੇ ਦੇ ਦਰਵਾਜ਼ੇ ਬੰਦ ਸਨ। ਮੇਰੇ ਗੁਰੂ ਨੇ ਸਤਿਨਾਮ ਦੀ ਬਾਣੀ ਪੜ੍ਹੀ ਤੇ ਪਾਲਕੀ 'ਚ ਬੈਠ ਗਏ। ਰੱਬ ਜਾਣੇ ਜਿੰਨ, ਪਰੀਆਂ ਆਈਆਂ, ਪਾਲਕੀ ਚੁੱਕੀ ਤੇ ਕਿਲ੍ਹੇ ਦੀ ਦੀਵਾਰ ਟੱਪ ਕੇ ਪਾਲਕੀ ਕਿਲ੍ਹੇ 'ਚ ਆਣ ਉਤਰੀ। ਪਾਲਕੀ ਦੇ ਨਾਲ ਕੌਣ ਸੀ ? ਕੋਈ ਕੁਹਾਰ ਹੈ ਸੀ ? ਨਾ ਬੰਦਾ ਨਾ ਬੰਦੇ ਦੀ ਜਾਤ। ਇਹ ਕਸਬ, ਇਹ ਇਹ ਕਮਾਲ ਇਸ ਛੋਕਰੇ ਨੇ ਕਰ ਲੈਣੇ ਨੇ ? ਕਦੀ ਨਹੀਂ ! ਇਸ ਨੂੰ ਤਾਂ ਅਜੇ ਖਿਡੌਣਿਆਂ ਨਾਲ ਖੇਡਣ ਦੀ ਵੀ ਜਾਚ ਨਹੀਂ। ਇਹ ਮੇਰਾ ਗੁਰੂ ਹਕੂਮਤ ਦੀ ਹਰ ਤਰ੍ਹਾਂ ਰਾਖੀ ਕਰ ਸਕਦਾ ਏ। ਜੇ ਬਾਦਸ਼ਾਹ ਦਾ ਅੰਗ-ਰੱਖਿਅਕ ਬਣ ਜਾਏ ਤਾਂ ਹਜ਼ੂਰ ਵੱਲ ਕੋਈ ਮੈਲੀ ਅੱਖ ਕਰ ਕੇ ਈ ਨਹੀਂ ਵੇਖ ਸਕਦਾ। ਇਹ ਜਲਵੇ ਮੇਰੇ ਗੁਰੂ ਦੀ ਜਾਤ ਦੇ ਨਾਲ ਹੀ ਹਨ।

ਜਿਸ ਦਿਨ ਕਿਲ੍ਹੇ ਨੂੰ ਜਿੰਦਰੇ ਵੱਜੇ ਹੋਏ ਸਨ, ਹਜ਼ੂਰ ਦੀ ਸਵਾਰੀ ਬਾਹਰ ਖੜ੍ਹੀ ਸੀ। ਦਰਵਾਜ਼ਾ-ਬਰਦਾਰ ਕਿਲੇਦਾਰ ਤੋਂ ਹੁਕਮ ਲੈਣ ਗਿਆ ਸੀ। ਮੇਰੇ ਗੁਰੂ ਵਿਚ ਈ ਤਾਕਤ ਸੀ ਕਿ ਉਸ ਆਪਣੀ ਛੜੀ ਜੰਦਰੇ ਨੂੰ ਲਾਈ ਤੇ ਜਿੰਦਰਾ ਦੋ ਟੋਟੇ ਹੋ ਗਿਆ। ਹਜ਼ੂਰ ਨੂੰ ਇਕ ਘੜੀ ਖੜ੍ਹਾ ਰਹਿਣਾ ਤਾਂ ਨਹੀਂ ਸੀ ਪਿਆ ? ਇਹ ਬਰਕਤਾਂ ਤੁਸਾਂ ਹੋਰ ਕਿਸੇ ਵਿਚ ਵੇਖੀਆਂ ਨੇ। ਇਹਨਾਂ ਨਿਹਮਤਾਂ ਦਾ ਮਾਲਕ ਸਿਰਫ਼ ਮੇਰਾ ਗੁਰੂ ਈ ਹੈ।

ਉਹ ਦਿਨ ਤੇ ਸਾਰੀ ਦਿੱਲੀ ਨਹੀਂ ਭੁੱਲ ਸਕਦੀ ਜਦ ਬਾਦਸ਼ਾਹ ਸਲਾਮਤ ਨੇ ਜਮਨਾ ਪਾਰ ਕਰਨੀ ਸੀ ਤੇ ਤੁਹਾਡੇ ਨਾਲ ਮੇਰਾ ਗੁਰੂ ਸੀ। ਅਠਖੇਲੀਆਂ ਕਰਨਾ ਅਹਿਲਕਾਰਾਂ ਦਾ ਕੰਮ ਏ। ਇਕ ਅਹਿਲਕਾਰ ਨੇ ਮਜ਼ਾਕ ਵਿਚ ਆਖਿਆ ਜੇ ਕਿਸ਼ਤੀ ਨਹੀਂ ਆਈ ਤਾਂ ਕੀ, ਅੱਜ ਰਾਮ ਰਾਇ ਹੀ ਪਾਰ ਲੰਘਾ ਦੇਵੇ। ਮੇਰੇ ਗੁਰੂ ਨੇ ਉਹਦੀ ਵੰਗਾਰ ਨੂੰ ਸਵੀਕਾਰ ਕਰ

ਲਿਆ। ਖੜਾਵਾਂ ਦਿੱਤੀਆਂ ਹਜ਼ੂਰ ਨੂੰ ਤੇ ਨਾਲ ਕੜਿੰਗੜੀ ਪਾ ਕੇ ਜਮਨਾ ਨਦੀ ਤੋਂ ਪਾਰ ਕਰ ਦਿੱਤਾ। ਠਾਠਾਂ ਮਾਰਦੀ, ਫੁੰਕਾਰੇ ਮਾਰਦੀ ਜਮਨਾ ਨੇ ਹਜ਼ੂਰ ਦੇ ਕਿਤੇ ਪੈਰ ਗਿੱਲੇ ਤਾਂ ਨਹੀਂ ਸਨ ਕੀਤੇ। ਕਿਤੇ ਪਾਣੀ ਦੀ ਛਿੱਟ ਤਾਂ ਨਹੀਂ ਸ਼ੀ ਲੱਗੀ ਹਜ਼ੂਰ ਦੇ ਚਰਨਾ ਨੂੰ। ਅਜਿਹਾ ਚਮਤਕਾਰ ਮੇਰਾ ਗੁਰੂ ਹੀ ਕਰ ਸਕਦਾ ਹੈ। ਆਖੋ ਖਾਂ ਕਿਸੇ ਦਿੱਲੀ ਦੇ ਫਕੀਰ ਨੂੰ ਕਿ ਉਹ ਅਜਿਹਾ ਕਰਕੇ ਵਿਖਾਵੇ। ਕੀ ਬਾਦਸ਼ਾਹ ਅਜੇ ਵੀ ਮੇਰੇ ਗੁਰੂ ਦੀ ਪਦਵੀ ਨੂੰ ਨਹੀਂ ਮੰਨਦੇ ? ਕੀ ਮੇਰੇ ਗੁਰੂ ਦਾ ਹੱਕ ਨਹੀਂ ਬਣਦਾ ਗੁਰਗੱਦੀ ਤੇ ? ਉਹਦਾ ਹੱਕ ਏ ਜੋ ਮਾਰਿਆ ਗਿਆ। ਹੱਕ ਵਾਲੇ ਨੂੰ ਹੱਕ ਦੁਆਉਣਾ ਬਾਦਸ਼ਾਹ ਦਾ ਧਰਮ ਏ।

ਜ਼ਹਿਰ ਭਰੀ ਪੋਸ਼ਾਕ ਭੇਜੀ ਗਈ ਚਾਈਂ-ਚਾਈਂ ਗਲ ਪਾ ਲਈ। ਕਿਤੇ ਜ਼ਹਿਰ ਦਾ ਕੌਡੀ ਭਰ ਵੀ ਅਸਰ ਨਹੀਂ ਹੋਇਆ। ਹਰਮ ਵਿਚ ਦਿਨੇ ਕਈ ਚੰਨ ਚੜ੍ਹਦੇ ਸਨ। ਸਾਰੇ ਦੇ ਸਾਰੇ ਇਕ ਝਲਕਾਰੇ 'ਚ ਵਿਖਾ ਦਿੱਤੇ ਮੇਰੇ ਗੁਰੂ ਨੇ ਹਜ਼ੂਰ ਨੂੰ। ਇਸ ਗੱਲ ਵਿਚ ਰੱਤੀ ਭਰ ਵੀ ਫ਼ਰਕ ਆਇਆ ਸੀ ? ਕੀ ਇਹ ਗੁਣ ਨਹੀਂ ? ਤੁਸਾਂ ਇੱਛਾ ਕੀਤੀ ਪਦਮਨੀ ਨਾਰ ਵੇਖਣੀ ਏ। ਭਰੇ ਦਰਬਾਰ ਵਿਚ ਨਹੀਂ ਸੀ ਵਿਖਾਈ ? ਈਦ ਵਾਲੇ ਦਿਨ ਇਕ ਚੰਨ ਵੇਖਣ ਨੂੰ ਲੋਕ ਤਰਸਦੇ ਸਨ, ਦੋ ਚੰਨ ਨਹੀਂ ਸੀ ਚੜ੍ਹਾ ਦਿੱਤੇ ? ਕਾਜ਼ੀ ਦੇ ਘਰ ਕੀ ਸਾਜ਼ਿਸ਼ ਹੁੰਦੀ ਏ ? ਕਿੰਨੇ ਗੁਨਾਹ ਪਲਦੇ ਹਨ ? ਸਾਰੇ ਦੇ ਸਾਰੇ ਕਾਜ਼ੀ ਦੇ ਘਰ 'ਚ ਈ ਵਿਖਾ ਦਿੱਤੇ। ਕਾਜ਼ੀ ਕਿਸੇ ਗੱਲੋਂ ਨਾਬਰ ਹੋਇਆ ਸੀ ? ਸੱਚ ਨੂੰ ਸੱਚ ਕਰਕੇ ਵਿਖਾ ਦੇਣਾ ਤੇ ਝੂਠੇ ਦਾ ਝੂਠ ਨਿਤਾਰ ਦੇਣਾ ਇਹ ਕਸਬ ਮੇਰੇ ਗੁਰੂ ਨੂੰ ਆਉਂਦਾ ਏ ? ਅਜੇ ਤੱਕ ਬਾਦਸ਼ਾਹ ਮੇਰੇ ਗੁਰੂ ਦਾ ਸ਼ਰਧਾਲੂ ਨਹੀਂ ਬਣਿਆ ? ਸ਼ਰਤ ਲਾ ਕੇ ਇਕ ਦਿਨ ਸਾਰਾ ਖਜ਼ਾਨਾ ਗਿਣ ਕੇ ਦੱਸ ਦਿੱਤਾ ਤੇ ਖਜ਼ਾਨਚੀ ਦੇ ਹੱਥਾਂ ਦੇ ਤੋਤੇ ਉੱਡ ਗਏ। ਬਾਜ਼ ਦਾ ਪਿਛਲਾ ਜਨਮ ਦੱਸਿਆ। ਕੀ ਉਸ ਦਿਨ ਦੀ ਗੱਲ ਚੇਤੇ ਹੈ ਹਜ਼ੂਰ ਨੂੰ ਜਦੋਂ ਸ਼ਹਿਨਸ਼ਾਹ ਸ਼ਿਕਾਰ ਚੜ੍ਹੇ ਸਨ ? ਫ਼ੌਜੀ ਸਨ, ਵਾਜੇ ਸਨ, ਗਾਜੇ ਸਨ, ਦਰਬਾਰੀ ਸਨ, ਸ਼ਿਕਾਰੀ ਸਨ। ਮੇਰੇ ਗੁਰੂ ਨੇ ਫ਼ਰਮਾਇਆ ਅੱਜ ਸ਼ਿਕਾਰ ਨਹੀਂ ਮਿਲਣਾ। ਲੱਖ ਕੋਸ਼ਿਸ਼ਾਂ ਕੀਤੀਆਂ, ਕਈ ਹੁਨਰ ਅਜ਼ਮਾਏ। ਕਿਤੇ ਚਿੜੀ ਮਾਰ ਕੇ ਵੀ ਲਿਆਏ ਸਨ ਹਜ਼ੂਰ ? ਇਹ ਜਲਵੇ ਮੇਰੇ ਗੁਰੂ ਦੇ ਈ ਹਿੱਸੇ ਆਏ ਹਨ।

ਹਜ਼ੂਰ ਦਾ ਚਿੱਤ ਕੀਤਾ ਬਹਿਸ਼ਤ ਦੇ ਫਲ ਖਾਣ ਨੂੰ। ਉਸੇ ਵੇਲੇ

ਹਾਜ਼ਰ ਹੋ ਗਏ। ਐਨੇ ਖ਼ੂਬਸੂਰਤ, ਖੁਸ਼ਬੂ ਭਰੇ ਸ਼ਹਿਦ ਤੋਂ ਮਿੱਠੇ। ਹਜ਼ੂਰ ਦਾ ਦਿਲ ਚਾਹੁੰਦਾ ਵੀ ਸੀ ਪਰ ਖਾਧੇ ਨਾ ਗਏ। ਜੇ ਖਾ ਲੈਂਦੇ ਤਾਂ ਅਮਰ ਹੋ ਜਾਂਦੇ। ਇਹ ਅਮਰ ਫਲ ਸੀ, ਮਾਮੂਲੀ ਫਲ ਥੋੜਾ ਸੀ ! ਅਹਿਲਕਾਰਾਂ ਦੀਆਂ ਧੌਲੀਆਂ, ਬੱਗੀਆਂ ਤੇ ਦੁੱਧ ਚਿੱਟੀਆਂ ਦਾੜ੍ਹੀਆਂ ਤੇ ਬਾਣੀ ਪੜ੍ਹ ਕੇ ਰੁਮਾਲ ਫੇਰਿਆਂ ਤੇ ਕਾਲੀਆਂ ਸ਼ਾਹ ਕਰ ਦਿੱਤੀਆਂ। ਕੀ ਸਾਰਾ ਦਰਬਾਰ ਹੈਰਾਨ ਨਹੀਂ ਸੀ ਉਸ ਦਿਨ ? ਉਹ ਦਾੜ੍ਹੀਆਂ ਅਜੇ ਤੱਕ ਕਾਲੀਆਂ ਹਨ। ਉਸੇ ਭੁਲੇਖੇ 'ਚ ਉਨ੍ਹਾਂ ਦੋ-ਦੋ ਨਿਕਾਹ ਹੋਰ ਕੀਤੇ। ਮੀਂਹ ਮੂਸਲਾਧਾਰ ਵਰ੍ਹ ਰਿਹਾ ਸੀ। ਗੜੇ ਪੈ ਰਹੇ ਸਨ। ਬਾਦਸ਼ਾਹ ਨੂੰ ਬਾਰਸ਼ ਵਿਚ ਸੈਰ ਕਰਵਾਈ। ਇਕ ਛਿੱਟ ਵੀ ਹਜ਼ੂਰ ਦੀ ਪੋਸ਼ਾਕ ਤੇ ਪਈ ਸੀ ? ਗੜੇ ਫੁੱਲ ਬਣ ਗਏ। ਟਿੱਡੀ ਦਲ ਨੇ ਦਿੱਲੀ ਤੇ ਹਮਲਾ ਕੀਤਾ ਸਾਰੀ ਦਿੱਲੀ ਉੱਜੜ ਜਾਂਦੀ। ਜ਼ਰਾ ਕੁ ਜਿੰਨੀ ਸੋਟੀ ਹਿਲਾਈ ਟਿੱਡੀ ਦਲ ਮੋੜ ਦਿੱਤਾ ਠਰੀ ਚਾਨਣੀ ਵਿਚ ਗੰਗਾ ਦੀ ਰੇਤ ਦੂਰੋਂ ਚਮਕ ਰਹੀ ਸੀ। ਭਖਦੇ ਅੰਗਿਆਰਾਂ ਵਿਚ ਬਦਲ ਦਿੱਤੀ ਰੇਤ। ਨਿੰਦਕ ਕਾਜ਼ੀ ਦੀ ਜ਼ਬਾਨ ਖਿੱਚ ਲਈ। ਸਾਹਿਬਜ਼ਾਦੇ ਨੂੰ ਬੁਖਾਰ ਚੜ੍ਹਿਆ। ਹਕੀਮ ਨਾ ਤੋੜ ਸਕੇ। ਸਤਿਨਾਮ ਦੀ ਬਾਣੀ ਪੜ੍ਹ ਕੇ ਨੌਂ-ਬਰ-ਨੌਂ ਕਰ ਦਿੱਤਾ। ਤੁਸਾਂ ਦਿਨੇ ਤਾਰੇ ਵੇਖਣੇ ਚਾਹੇ ਤੇ ਉਨ੍ਹਾਂ ਦਿਨੇ ਤਾਰੇ ਵਿਖਾ ਦਿੱਤੇ। ਚੌਸਰ ਖੇਡੀ ਜਾ ਰਹੀ ਸੀ ਤੇ ਸਾਰੇ ਦੇਸ ਦੇ ਖਿਡਾਰੀ ਇਕੱਠੇ ਸਨ। ਚਾਰੇ ਦੀਆਂ ਚਾਰੇ ਬਾਜ਼ੀਆਂ ਜਿੱਤ ਲਈਆਂ ਤੇ ਉਹ ਤਲੀਆਂ ਮਲਦੇ ਰਹਿ ਗਏ। ਇਹ ਕ੍ਰਿਸ਼ਮਾ ਨਹੀਂ ਤੇ ਹੋਰ ਕੀ ਏ। ਇਹ ਇਬਾਦਤ ਦਾ ਅਸਰ ਏ। ਬੇਗਮ ਨੂੰ ਜਣੇਪੇ ਦੀਆਂ ਪੀੜਾਂ ਸਨ ਮਹਿਲ ਵਿਚ ਕੁਹਰਾਮ ਮੱਚਿਆ ਹੋਇਆ ਸੀ ਇਕ ਪੁੜੀ ਦਿੱਤੀ ਤੇ ਦਰਦਾਂ ਹਵਾ ਹੋ ਗਈਆਂ। ਕੜਕਦੀ ਧੁੱਪ ਵਿਚ ਹਜ਼ੂਰ ਬੇ-ਸੁੱਧ ਹੋ ਗਏ ਸਨ। ਕੀ ਬਰਖਾ ਰੁੱਤ ਦਾ ਸੋਹਣਾ ਮੌਸਮ ਪੈਦਾ ਨਹੀਂ ਸੀ ਕਰ ਦਿੱਤਾ ? ਆਪਣੇ ਗੁਰੂ ਵਿਚ ਐਨਾ ਬਲ ਸੀ ਇਕ ਮਾਮੂਲੀ ਜਿਹੇ ਬੰਦੇ ਦੇ ਮੌਢੇ ਤੇ ਥਾਪੀ ਦਿੱਤੀ ਤੇ ਉਸ ਰੁਸਤਮ ਪਹਿਲਵਾਨ ਦੇ ਮੌਢੇ ਲਾ ਦਿੱਤੇ। ਖੱਬੀ ਖਾਂ ਤਲਵਾਰਾਂ ਦੇ ਧਨੀ ਜਿਨ੍ਹਾਂ ਦੇ ਹੱਥਾਂ ਵਿਚ ਤਲਵਾਰਾਂ ਨੱਚਦੀਆਂ ਸਨ ਇਕ ਮਾਮੂਆ ਜਿਹਾ ਜੱਟ ਉਨ੍ਹਾਂ ਦੇ ਗਲ ਪਿਆ ਤੇ ਤਲਵਾਰਾਂ ਖੋਹ ਲਈਆਂ। ਨਿਹੱਥੇ ਕਰ ਕੇ ਬਿਠਾ ਦਿੱਤਾ ਦਰਬਾਰ ਵਿਚ। ਪੀਰ ਮੁਰਸ਼ਦ ਗੌਸ ਮੁਹੰਮਦ ਦੀ ਮੌਤ ਵਿਖਾਈ ਤੇ ਭਵਿੱਖ ਬਾਣੀ ਕੀਤੀ ਕਿ ਕਲ੍ਹ ਇਸ ਮਰ ਜਾਣਾ ਏ। ਸੱਚ ਹੋਇਆ ਸੀ ਨਾ ? ਮਲੂਕ ਜਿਹੀ ਅਲ੍ਹੜ ਮੁਟਿਆਰ ਦੇ ਸਿਰ ਤੇ ਪਿਆਰ ਦਿੱਤਾ ਤੇ ਗੱਭਰੂ ਬਣਾ

ਕੇ ਖੜਾ ਕਰ ਦਿੱਤਾ। ਤੁਹਾਨੂੰ ਕਈ ਵਾਰ ਸੁਪਨੇ 'ਚ ਮਿਲੇ। ਜੋ ਰਾਤੀਂ ਤੁਹਾਡੇ ਨਾਲ ਵਾਪਰੀ ਲਫਜ਼-ਬ-ਲਫਜ਼ ਦਿਨੇ ਦੱਸ ਦਿੱਤੀ। ਤੂਫਾਨ 'ਚ ਫਸਿਆ ਬੇੜਾ ਜਦ ਨਾ ਨਿਕਲਿਆ। ਮੱਲਾਹ ਥੱਕ ਟੁੱਟ ਕੇ ਹਾਰ ਬੈਠਾ ਤਾਂ ਮੇਰੇ ਗੁਰੂ ਨੇ ਰਤਾ ਕੁ ਮੋਢਾ ਲਾਇਆ ਤੇ 'ਬੇੜਾ ਨਿਕਲ ਆਇਆ। ਮੱਕੇ-ਮਦੀਨੇ ਦੇ ਸਾਖਸ਼ਾਤ ਦਰਸ਼ਨ ਨਹੀਂ ਸਨ ਤੁਸਾਂ ਕੀਤੇ? ਦੇਸ਼ ਭਰ ਦੇ ਕਿਲ੍ਹਿਆਂ ਵਿਚ ਕੀ ਗੋਂਦਾਂ ਗੁੰਦੀਆਂ ਜਾ ਰਹੀਆਂ ਹਨ ਤੁਹਾਨੂੰ ਦਿੱਲੀ 'ਚ ਬੈਠਿਆਂ ਨਹੀਂ ਸੀ ਵਿਖਾ ਦਿੱਤੀਆਂ? ਮੋਈ ਹੋਈ ਗਾਂ ਨੂੰ ਜ਼ਿੰਦਾ ਕਰਕੇ ਵਿਖਾਇਆ। ਹੀਰਿਆਂ ਜੜੀ ਤਸਬੀ ਹਜ਼ੂਰ ਕਿਤੇ ਗੁਆ ਆਏ ਸਨ। ਨਜੂਮੀ ਜੋਤਸ਼ੀ ਜ਼ੋਰ ਲਾ ਕੇ ਹਾਰ ਗਏ, ਅੱਧੀ ਘੜੀ 'ਚ ਲੱਭ ਏ ਪਸ਼ ਕਰ ਦਿੱਤ। ਦਸਤਰਖਾਨ ਤੇ ਬੈਠਿਆਂ ਹਜ਼ੂਰ ਨੇ ਇੱਛਾ ਕੀਤੀ ਕਾਬਲ ਦੇ ਮੇਵੇ ਖਾਣ ਨੂੰ, ਹਾਜ਼ਰ ਹੋਏ ਸਨ ਨਾ? ਮਹਿਲ ਵਿਚ ਹੰਸ ਮੋਤੀ ਚੁਗਣ ਆਣ ਉਤਰੇ। ਅਸਲੀ ਮੋਤੀ ਅਹਿਲਕਾਰਾਂ ਨੂੰ ਦਿੱਤੇ ਹੰਸਾਂ ਦੇ ਚੁਗਣ ਲਈ ਪਰ ਉਨ੍ਹਾਂ ਨਕਲੀ ਮੋਤੀਆਂ ਦਾ ਚੋਗਾ ਪਾਇਆ। ਹੰਸਾਂ ਨੇ ਚੁੰਝ ਮਾਰ ਕੇ ਵੀ ਨਾ ਵੇਖੀ। ਜੌਹਰੀ ਦਾ ਪਾਜ ਖੁੱਲ੍ਹ ਗਿਆ। ਗਿਆਰਾਂ ਦਿਨ ਸਮਾਧੀ ਲਾਈ ਰੱਖੀ, ਅੰਨ੍ਹ ਦਾ ਭੋਰਾ ਮੂੰਹ ਵਿਚ ਨਾ ਪਾਇਆ। ਚੌਂਕੀ ਡਾਹੀ ਤੇ ਉਹਦੇ ਥੱਲੇ ਭੂਤ ਲਿਆ ਬਿਠਾਏ। ਮਾਲਾ ਇਕ ਸੀ ਦੋ ਕਰ ਵਿਖਾਈਆਂ ਹਜ਼ੂਰ ਨੂੰ ਵੀ ਭੁਲੇਖੇ 'ਚ ਪਾ ਦਿੱਤਾ ਤੇ ਦਰਬਾਰੇ ਨੂੰ ਵੀ। ਦਰਿਆਈ ਘੋੜਾ ਹਜ਼ੂਰ ਦੀ ਸੁਆਰੀ ਲਈ ਪੇਸ਼ ਕੀਤਾ। ਮਸਤ ਹਾਥੀ ਜਿਹੜਾ ਕਿਸੇ ਕੋਲੋਂ ਠਲ੍ਹਿਆ ਨਹੀਂ ਸੀ ਜਾਂਦਾ ਹੱਥਾਂ ਤੇ ਚੁੱਕ ਵਿਖਾਇਆ। ਸ਼ੇਰ ਦੀ ਸੁਆਰੀ ਕੀਤੀ ਭਰੇ ਦਰਬਾਰ ਵਿਚ। ਜਦੋਂ ਹਜ਼ੂਰ ਨੇ ਸ਼ੇਰ ਫੜਨਾ ਚਾਹਿਆ ਨਾ ਗੁਰੂ ਲੱਭਾ ਤੇ ਨਾ ਸ਼ੇਰ। ਮੋਤੀ ਮਸਜਿਦ ਨੂੰ ਕਿਲੇ ਦੇ ਆਲੇ ਦੁਆਲੇ ਘੁੰਮਦੀ ਵਿਖਾਇਆ। ਬਾਵਰਚੀ ਦਾ ਹੰਕਾਰ ਤੋੜਿਆ। ਖਾਣੇ ਵਿਚੋਂ ਕੀੜੇ ਮਕੌੜੇ ਕੁਰਬਲ-ਕੁਰਬਲ ਕਰਦੇ ਵਿਖਾਏ। ਸ਼ਹਿਜ਼ਾਦੀ ਜ਼ੇਬ-ਉਲ-ਨਿਸਾ ਜਿਹੜੀ ਤੁਹਾਡੀ ਆਪਣੀ ਜਾਨ ਤੋਂ ਅਜ਼ੀਜ ਸੀ, ਹਕੀਮ, ਵੈਦ ਇਲਾਜ ਕਰਕੇ ਹਾਰ ਚੁੱਕੇ ਸਨ। ਧੂੰਣੇ ਦੀ ਸੁਆਹ ਦੀ ਚੁਟਕੀ ਦਿੱਤੀ ਤੇ ਨੌਂ-ਬਰ-ਨੌਂ ਕਰ ਦਿੱਤੀ। ਤੁਸਾਂ ਜੋ ਕੁਝ ਜਿਸ ਵੇਲੇ ਮੰਗਿਆ ਹਾਜ਼ਰ ਕਰ ਦਿੱਤਾ। ਮਥਰਾ ਦੇ ਪੇੜੇ, ਸੁਨਾਮ ਦੇ ਚਿੜਵੇ, ਰਿਉੜੀ ਰੋਹਤਕ ਦੀ, ਪਟਨੇ ਦੀ ਕਚੌਰੀ, ਕੜਾਹ ਅੰਮ੍ਰਿਤਸਰ ਦਾ, ਗਨੌਰੀ ਸਹਾਰਨਪੁਰ ਦੀ, ਨਾਗਪੁਰ ਦੇ ਸੰਤਰੇ, ਬਨਾਰਸ ਦਾ ਗੰਗਾ ਜਲ, ਲਖਨਊ ਦੇ ਅੰਬ ਹਜ਼ੂਰ ਦੇ ਹਾਜ਼ਰ

ਕੀਤੇ। ਜਦੋਂ ਵੀ ਹਜ਼ੂਰ ਨੇ ਕੋਈ ਹੁਕਮ ਦਿੱਤਾ ਉਸ ਤੇ ਫੁੱਲ ਚੜ੍ਹਾਏ। ਐਨਾ ਕੁੱਝ ਕੀਤਾ। ਪਰ ਫਿਰ ਵੀ ਮੇਰੇ ਗੁਰੂ ਨੂੰ ਹਕੂਮਤ ਨੇ ਹੱਕ ਨਹੀਂ ਦੁਆਇਆ। ਗੁਰ ਗੱਦੀ ਦਾ ਅਸਲੀ ਮਾਲਕ ਰਾਮ ਰਾਇ ਹੀ ਹੈ। ਯਾਰੋ ਘਰੋਂ ਵੀ ਨਿਕਲੇ, ਕੰਨ ਵੀ ਪੜਵਾਏ, ਹੀਰ ਫਿਰ ਨਾ ਮਿਲੀ। ਅੱਛਾ ਅੰਨ ਦਾਤਾ, ਖ਼ੁਦਾ ਹਾਫ਼ਿਜ਼! ਚਲਾ ਗਿਆ ਮਸੰਦ ਰਾਮ ਰਾਇ ਦਾ।

□

## ੩

### ਚੋਬਦਾਰ ਮਿਰਜ਼ਾ ਰਾਜਾ ਜੈ ਸਿੰਘ ਦਾ

ਜੈਪੁਰ ਪਤਿ ਮੈਂ ਦਾਸ ਤੁਮਾਰਾ,
ਸ਼ਰਣ ਆਪ ਕੀ ਮਮ ਆਧਾਰਾ।
ਮੈਂ ਅਲਪਗ ਭੂਲ ਕਛ ਹੋਈ।
ਤੁਮ ਸਵਰਗ ਛਿਮੋ ਅਬ ਸੋਈ ॥੧੩॥
ਆਪ ਨਰਹੋ ਸਮਝਾਵਨ ਐਸੇ,
ਸੁਤ ਸੇ ਕਹਿਤ ਮਿਤਾ ਹਿਤ ਜੈਸੇ।
ਜੋ ਹਮ ਤੇ ਕੁਛ ਬਿਰਗਤਿ ਨਾਮੀ,
ਦਾਸ ਜਾਨ ਕਰ ਰੋਕਹੁ ਸੁਆਮੀ ॥੧੪॥
ਇਤਿਆਦਿਕ ਜਬ ਭਾਖੀ ਬਿਨਤੀ,
ਸੁਨ ਸਤਿਗੁਰ ਤਜਿ ਕਰਿ ਸਭਿ ਗਿਨਤੀ।
ਸਿੱਖਲ ਛੋਰ ਕਪਾਟ ਉਧਾਰੇ,
ਪੁਨ ਬੈਠੇ ਤਿਸ ਥਲ ਦੁਤਿਵਾਰੇ ॥੧੫॥
ਜੈਪੁਰ ਪਤਿ ਪ੍ਰਵੇਸ਼ ਤਬ ਭਇਓ,
ਅੰਤ੍ਰ ਹੋਈ ਦਰਸ ਗੁਰ ਲਹਿਓ।
ਨੀਚੇ ਕਰੇ ਬਿਲੋਚਨ ਬੈਸੇ,
ਉਪਰ ਦਿਸ਼ਟੀ ਕੀਨ ਲਹਿ ਕੈਸੇ ॥੧੬॥
ਨ੍ਰਿਪ ਬੰਧਾਨ ਕਰਿ ਥਿਤ ਭਾਖਾਸ,
ਜੋਰਤ ਹਾਥ ਭਨਤ ਅਰਦਾਸ।
ਤਰੇ ਡਸਾਵਨ ਕੁਛ ਨਹਿ ਕਰਿਓ,
ਬੈਨ ਦੀਨ ਹੋਇ ਬਚਨ ਉਚਰਿਓ ॥੧੭॥

ਅਜਰ ਜਰਹਿ ਚਾਹੈ ਦਿਖਰਾਵੈ,
ਸਦਾ ਅਡੋਲ ਅਤੋਲ ਅਲਾਵੈ।
ਲਘੁ ਸੁਤ ਸ੍ਰੀ ਹਰੀ ਕ੍ਰਿਸ਼ਨ ਵਿਚਾਰਾ।
ਸਰਬ ਸਹਾਰਹਿ ਗੁਰਤਾ ਭਾਰਾ ॥੧॥
ਅਵਿਚਲ ਛਸਾ ਮੇਨਹੁ ਮਨ ਛੌਨੀ।
ਮ੍ਰਿਦੁਲ ਰਿਦਾ ਬਰਬਾਨੀ ਨੌਨੀ।
ਕਮਲ ਸਮਾਨ ਪ੍ਰਫੁਲਤ ਆਨਨ।
ਸਭ ਗੁਨ ਪੂਰਣ ਜਿਨ ਸਮ ਆਨਨ ॥੨॥
ਸਿਮਰਹਿ ਨਾਮ ਕਿ ਸੁਨਹੈ ਕਾਨਨ।
ਦੁਖ ਸਿਮਰਨ ਕੋ ਸਿੰਘ ਜਿਮ ਕਾਨਨ।
ਤਖਤ ਬਿਠਾਵਨ ਕਰਿ ਅਭਿਲਾਖਾ।
ਬਾਕ ਸਮੀਪੀ ਸਿਖ ਸੋ ਭਾਖਾ।

"ਗੁਰਪ੍ਰਤਾਪ ਸੂਰਜ"

੧੧

ਸੱਤ ਸਲਾਮਾਂ ਫਰਸ਼ੀ ਤੇ ਨਜ਼ਰਾਨਾ ਰਾਜਾ ਜੀ ਵਲੋਂ ਪੇਸ਼ ਕੀਤਾ ਅਤੇ ਆਖਣ ਲੱਗਾ ਚੋਬਦਾਰ :—

ਰਾਜਾ ਜੀ ਤਾਂ ਦੱਖਣ ਵਿਚ ਹਨ। ਮਹਾਰਾਣੀ ਨੂੰ ਖ਼ਬਰ ਹੋਈ ਸੀ ਤੇ ਹਜ਼ੂਰ ਲਈ ਨਜ਼ਰਾਨਾ ਭੇਜਿਆ ਏ ਕਬੂਲ ਹੋਵੇ। ਹੱਥ ਲਾ ਕੇ ਔਰੰਗਜ਼ੇਬ ਨੇ ਸਾਰਾ ਖ਼ੈਰਾਇਤ ਕਰਵਾ ਦਿੱਤਾ।

—ਇਸ ਬਾਲ ਗੁਰੂ ਦੇ ਹੱਥ ਵਿਚ ਸਫ਼ਾਈ ਏ ਕਿ ਐਵੇਂ ਲੋਕ ਭੇਡ ਚਾਲ ਵਾਂਗੂੰ ਮਗਰ ਲੱਗੇ ਹੋਏ ਹਨ।

—ਅਸਾਂ ਤੇ ਹੱਥ ਤੇ ਸਰ੍ਹੋਂ ਜਮਾ ਕੇ ਵੇਖ ਲਈ ਏ। ਮਹਾਰਾਣੀ ਬੜੀ ਸ਼ਰਧਾਲੂ ਹੋ ਗਈ। ਦਿੱਲੀ ਵਾਲਿਆਂ ਦਾ ਤੇ ਮੇਲਾ ਲੱਗਾ ਰਹਿੰਦਾ ਏ। ਮਿੱਟੀ ਨੂੰ ਹੱਥ ਲਾਉਂਦੇ ਹਨ ਤੇ ਸੋਨਾ ਬਣ ਜਾਂਦਾ ਏ। ਸਾਨੂੰ ਤਾਂ ਇਉਂ ਜਾਪਦਾ ਏ ਜਿਵੇਂ ਕੋਈ ਇਲਾਹੀ ਬਖਸ਼ਿਸ਼ ਏ। ਖ਼ੁਦਾਈ ਰਹਿਮਤ ਦਾ ਨੂਰ ਏ ਉਨ੍ਹਾਂ ਦੇ ਚਿਹਰੇ ਤੇ। ਅੱਲਾ ਤਾਲਾ ਦੀਆਂ ਬਰਕਤਾਂ ਦੇ ਭੰਡਾਰ ਖੁੱਲ੍ਹੇ ਹਨ। ਮੁੱਠੀਆਂ ਭਰ-ਭਰ ਵੰਡਦੇ ਹਨ। ਦੇਗਾਂ ਊਣੀਆਂ ਈ ਨਹੀਂ ਹੁੰਦੀਆਂ। ਖ਼ਾਲੀ ਦੇਗ ਮੈਂ ਕਦੀ ਨਹੀਂ ਵੇਖੀ, ਰਾਤੀਂ ਵੰਡੀ ਜਾ ਰਹੀ ਏ, ਦਿਨੇ ਵੀ, ਦੁਪਹਿਰੇ ਵੀ ਤੇ ਸ਼ਾਮ ਨੂੰ ਵੀ। ਦੋ ਦੇਗਾਂ ਸਾਰੀ ਦਿੱਲੀ ਨੂੰ ਵੰਡੀਆਂ ਗਈਆਂ

ਪਰ ਅਜੇ ਵੀ ਭਰੀਆਂ-ਭਰੀਆਂ ਜਾਪਦੀਆਂ ਹਨ। ਉਨ੍ਹਾਂ ਦੇ ਹੱਥਾਂ ਵਿਚ ਬਰਕਤ ਤੇ ਅੱਖਾਂ ਵਿਚ ਨੂਰ ਏ। ਇਹ ਤੇ ਕੋਈ ਖ਼ੁਦਾਈ ਜੀਅ ਏ। ਬੱਚਾ ਏ, ਬਾਲ ਏ ਪਰ ਸਿਆਣਾ ਬੜੇ ਵੱਡੇ ਬਜ਼ੁਰਗਾਂ ਤੋਂ ਵੀ ਜ਼ਿਆਦਾ। ਹਰ ਗੱਲ ਵਿਚ ਬਜ਼ੁਰਗੀ। ਭਾਵੇਂ ਖੇਡ ਬੱਚਿਆਂ ਦੀ ਹੀ ਕਿਉਂ ਨਾ ਹੋਵੇ, ਇਹੋ ਜਿਹੇ ਖ਼ੁਦਾਈ ਨੂਰ ਦਾ ਦਿੱਲੀ ਤੇ ਸਾਇਆ ਰਹਿਣਾ ਬਹੁਤ ਜ਼ਰੂਰੀ ਏ ਗੋਕਲ ਦੇ ਕ੍ਰਿਸ਼ਨ ਵਾਂਗੂੰ ਉਹਦੇ ਚਿਹਨ ਚੱਕਰ ਈ ਨਿਰਾਲੇ ਹਨ। ਗੱਲ ਨਿੱਕੀ ਜਿਹੀ ਹੁੰਦੀ ਏ ਪਰ ਉਹਦੇ ਮਗਰ ਬੜੀ ਵੱਡੀ ਵਾਰਦਾਤ ਖੜੀ ਹੁੰਦੀ ਏ। ਇਹ ਖ਼ੁਦਾ ਦਾ ਬੇਟਾ, ਰੱਬ ਦਾ ਪਿਆਰਾ ਸਾਡੇ ਭਾਗਾਂ ਵਿਚ ਸੀ, ਦਿੱਲੀ ਵਿਚ ਆ ਗਿਆ। ਸਾਨੂੰ ਇਹਦੀ ਖਿਦਮਤ ਕਰਨੀ ਚਾਹੀਦੀ ਏ। ਇਹਦੇ ਪੈਰ ਧੋ-ਧੋ ਕੇ ਪੀਣੇ ਚਾਹੀਦੇ ਨੇ। ਮਹਾਰਾਣੀ ਨੇ ਚਰਨਾਂ ਨੂੰ ਧੋ ਕੇ ਉਹ ਜਲ ਰਾਜਾ ਜੀ ਨੂੰ ਦੱਖਣ ਭੇਜਿਆ ਏ। ਰਾਜਾ ਜੀ ਫਤਹਿ ਦੇ ਡੰਕੇ ਵਜਾਉਂਦੇ ਆਏ ਕਿ ਆਏ। ਦਿੱਲੀ ਵਾਲਿਆਂ ਦਾ ਵਿਸ਼ਵਾਸ ਪੱਕਾ ਹੁੰਦਾ ਜਾ ਰਿਹਾ ਏ ਕਿ ਕ੍ਰਿਸ਼ਨ ਨੇ ਗੋਕਲ ਵਿਚ ਫਿਰ ਜਨਮ ਲੈ ਲਿਆ ਏ। ਅੰਨਦਾਤਾ ਦਿੱਲੀ ਵਿਚ ਐਡੀ ਵੱਡੀ ਬਿਮਾਰੀ ਫੈਲੀ ਹੋਵੇ, ਕੋਈ ਵੈਦ, ਹਕੀਮ ਡਰਦਾ ਉਧਰ ਮੂੰਹ ਨਾ ਕਰੇ ਤੇ ਇਹ ਬਾਲ ਗੁਰੂ ਉਨ੍ਹਾਂ ਵਿਚ ਦਵਾਈ ਵੰਡਦਾ ਫਿਰੇ। ਅੰਨ ਵਾਲੇ ਨੂੰ ਅੰਨ ਦੇਵੇ, ਦੁੱਧ ਵਾਲੇ ਨੂੰ ਦੁੱਧ ਦੇਵੇ, ਵਸਤਰ ਵਾਲੇ ਨੂੰ ਵਸਤਰ। ਲੋਕੀਂ ਦੇਈ ਜਾਂਦੇ ਹਨ ਤੇ ਇਹ ਵੰਡੀ ਜਾਂਦਾ ਏ। ਹਕੂਮਤਾਂ ਵੀ ਐਡਾ ਵੱਡਾ ਕੰਮ ਨਹੀਂ ਕਰ ਸਕਦੀਆਂ। ਇਕ ਬਾਲ ਨੇ ਦਿੱਲੀ ਦਾ ਦਿਲ ਜਿੱਤ ਲਿਆ ਏ। ਰੱਖਾਂ ਲੈਣ ਵਾਲੀਆਂ ਕਿੱਥੋਂ-ਕਿੱਥੋਂ ਤੱਕ ਆਉਂਦੀਆਂ ਨੇ। ਹਰਮ ਵਿਚ ਜਿੰਨੀਆਂ ਵੀ ਰੱਖਾ ਬੱਝੀਆਂ ਹੋਈਆਂ ਹਨ ਉਹ ਸਾਰੀਆਂ ਇਸੇ ਮਹਿਲ ਵਿਚੋਂ ਗਈਆਂ ਹਨ। ਬਾਲਾਂ ਲਈ ਤੇ ਇਹ ਪ੍ਰਮੇਸ਼ਵਰ ਏ, ਗਰੀਬਾਂ ਲਈ ਅੰਨਦਾਤਾ। ਰੋਗੀਆਂ ਲਈ ਸ਼ਫ਼ਾ ਦਾ ਦੇਵਤਾ। ਹਜ਼ੂਰ ਇਹੋ ਜਿਹੇ ਮਹਾਂਪੁਰਸ਼ ਦੀਆਂ ਰਹਿਮਤਾਂ ਤੋਂ ਫਾਇਦਾ ਉਠਾਉਣਾ ਚਾਹੀਦਾ ਏ। ਰੱਬੀ ਮੂਰਤਾਂ ਲੱਖ ਹੀਲੇ ਕਰੀਏ ਤਾਂ ਕਿਤੇ ਆਉਂਦੀਆਂ ਹਨ। ਇਨ੍ਹਾਂ ਦੀ ਮੁਖ਼ਾਲਫਤ ਮੌਲਵੀ, ਮੌਲਾਣੇ ਤੇ ਉਨ੍ਹਾਂ ਫ਼ਕੀਰਾਂ ਨੇ ਜ਼ਰੂਰ ਕਰਨੀ ਏ ਜਿਨ੍ਹਾਂ ਦਾ ਰੁਜ਼ਗਾਰ ਬੰਦ ਹੋ ਗਿਆ ਏ। ਦਾਲ ਫੁਲਕੇ ਤੋਂ ਮਜਬੂਰ ਹੋ ਗਏ। ਸ਼ੋਹਰਤ ਜਾਂਦੀ ਰਹੀ। ਪਰੌਂਠੇ ਪੱਕਣੇ ਬੰਦ ਹੋ ਗਏ। ਬਰਿਆਨੀ ਦੀਆਂ ਦੇਗਾਂ ਜਿਨ੍ਹਾਂ ਦੇ ਰੋਜ਼ ਚੜ੍ਹਦੀਆਂ ਸਨ ਫੋਕੇ ਚੌਲ ਈ ਰਿੱਝ ਰਹੇ ਹਨ। ਉਨ੍ਹਾਂ ਦੇ ਹਲਵੇ ਪੂਰੀਆਂ ਦੇ ਦਿਨ ਗਏ।

ਗੁਰੂ ਦਾ ਲੰਗਰ ਦਿਨੇ ਰਾਤੀਂ ਲੱਗਦਾ ਏ। ਭੁੱਖੇ ਖਾਣ ਤੇ ਅਸੀਸਾਂ ਦੇਣ। ਰੱਬ ਦੇਂਦਾ ਏ ਤੇ ਲੰਗਰ ਚਲਦਾ ਏ। ਕਿਸੇ ਹਕੂਮਤ 'ਚ ਹੈ ਐਨੀ ਜ਼ੁਰਅਤ ਕਿ ਚਾਰ ਦਿਨ ਵੀ ਲੰਗਰ ਚਲਾ ਸਕੇ। ਰੱਬ ਦੇ ਨਾਂ ਚੜ੍ਹਿਆ ਚੜ੍ਹਾਵਾ ਸਾਰਾ ਪੁੰਨ ਤੇ ਦਾਨ ਕੀਤਾ ਜਾਂਦਾ ਏ। ਇਨ੍ਹਾਂ ਦਾ ਮਾਲਕ ਤੇ ਆਪ ਪ੍ਰਮੇਸ਼ਰ ਏ, ਇਹੋ ਈ ਬਰਕਤ ਪਾਉਂਦਾ ਏ।

ਕਰਾਮਾਤ ਦਾ ਸਹਾਰਾ ਲੈਣਾ, ਇਹਦਾ ਮਤਲਬ ਏ ਕਿ ਉਸ ਬੰਦੇ ਨੂੰ ਸੱਚ ਤੇ ਵਿਸ਼ਵਾਸ ਨਹੀਂ। ਖ਼ੁਦਾ ਦੀ ਤਾਕਤ ਤੋਂ ਬਿਲਕੁਲ ਅਨਜਾਣ ਹੈ। ਗੱਲਾਂ ਮੂੰਹ ਨਾਲ ਕਰਨੀਆਂ ਤੇ ਫੈਸਲੇ ਕਰਨੇ। ਕਰਾਮਾਤ ਦਾ ਵਿਖਾਵਾ ਕਰਨਾ ਇਉਂ ਜਾਪਦਾ ਏ ਜਿਵੇਂ ਕੋਈ ਗੱਲਬਾਤ ਨਾਲ ਫੈਸਲਾ ਨਾ ਕਰੇ ਘਸੁੰਨ, ਲਾਠੀ ਤੇ ਛਵੀਆਂ ਨਾਲ ਕਿਸੇ ਤੋਂ ਆਪਣੀ ਗੱਲ ਮਨਾ ਲਵੇ। ਕਿਸੇ ਦੀ ਗੱਲ ਸੁਣਨ ਤੋਂ ਪਹਿਲਾਂ ਈ ਚਪੇੜਾਂ ਮਾਰ ਮਾਰ ਕੇ ਉਹਦਾ ਮੂੰਹ ਲਾਲ ਕਰ ਦੇਣਾ। ਕਰਾਮਾਤ ਇਖਲਾਕੀ ਕਮਜ਼ੋਰੀ ਦਾ ਚਿੰਨ੍ਹ ਏ। ਰਾਮ-ਰਾਇ ਇਕ ਜਾਦੂਗਰ ਏ। ਇਕ ਮਦਾਰੀ ਏ। ਸੱਚ ਉਹਦੇ ਪੱਲੇ ਨਹੀਂ। ਝੂਠੇ ਪਲਾਲਾਂ ਨਾਲ ਕਿੰਨੇ ਕੁ ਮਹਿਲ ਉਸਾਰ ਸਕਦਾ ਹੈ। ਇਹ ਰੇਤ ਦੀਆਂ ਕੰਧਾਂ ਆਖਰ ਕਿਰਨੀਆਂ ਨੇ। ਸੱਚ ਇਕ ਸਚਾਈ ਏ। ਖ਼ੁਦਾ ਦਾ ਰੂਪ ਏ ਸੱਚ। ਝੂਠੇ ਦੀ ਕਾਹਦੀ ਪਾਇਆਂ ਏ? ਸੱਚ ਵਿਚ ਜ਼ਿੰਦਗੀ ਏ, ਸੱਚ ਦਾ ਕੋਈ ਮੁਕਾਮ ਏ। ਝੂਠੇ ਦਾ ਦਾਅ ਚੱਲ ਗਿਆ ਤਾਂ ਘਿਉ, ਸੇਵੀਆਂ ਨਾਲ ਪਰਾਤਾਂ ਭਰ ਗਈਆਂ ਤੇ ਜੇ ਪਾਜ ਖੁੱਲ ਗਿਆ ਤੇ ਜੁੱਤੀਆਂ 'ਚ ਦਾਲ ਵੰਡੀ ਗਈ। ਰਾਮ ਰਾਇ ਝੂਠਾ ਏ। ਉਹਨੂੰ ਝੂਠ ਬੋਲਣ ਦਾ ਬਹੁਤ ਵੱਡਾ ਕਮਾਲ ਆਉਂਦਾ ਏ। ਉਹ ਝੂਠ ਵੀ ਬੋਲਦਾ ਏ ਤੇ ਝੂਠ ਦੀ ਲੱਤ ਤੋੜ ਕੇ ਰੱਖ ਦੇਂਦਾ ਏ। ਯਾਰੋ ਉਹਦਾ ਝੂਠ ਵੀ ਸੱਚ ਵਾਂਗ ਜਾਪਦਾ ਏ।

ਮਹਿਲ ਤੇ ਪਹਿਰਾ ਸਖ਼ਤ ਹੁੰਦਾ ਜਾ ਰਿਹਾ ਹੈ ਇਹ ਠੀਕ ਹੈ। ਮੇਰੇ ਰਾਜੇ ਲਿਖ ਭੇਜਿਆ ਹੈ ਦਿੱਲੀ ਅਫਵਾਹਾਂ ਦਾ ਇਕ ਗੜ੍ਹ ਬਣ ਜਾਏਗੀ। ਹਰ ਧਰਮ ਵਾਲੇ ਆਪਣੇ ਆਪ ਨੂੰ ਪਰਦੇਸੀ ਸਮਝਣ ਲੱਗ ਪੈਣਗੇ। ਉਖੜੇ ਦੁਖੜੇ ਲੋਕ ਹਕੂਮਤ ਤੋਂ ਬਦਜ਼ਨ ਹੁੰਦੇ ਜਾਣਗੇ। ਜਿਸ ਹਾਲ 'ਚ ਮਸਤ ਏ ਉਹਨੂੰ ਉਸੇ ਵਿਚ ਰਹਿਣ ਦਿਓ, ਕਿਸੇ ਨੂੰ ਛੇੜੋ ਨਾ। ਗੱਲਾਂ ਸੁਣੋ ਸਾਰਿਆਂ ਦੀਆਂ ਤੇ ਬਾਕੀ ਦੀਆਂ ਨੂੰ ਹਵਾ ਵਿਚ ਉਡਾ ਦਿਓ। ਹਰ ਧਰਮ ਵਾਲਾ ਆਪਣੀ ਬੀਨ ਵਜਾਉਂਦਾ ਰਹੇ ਸੱਪ ਨੂੰ ਫੜਨ ਵਾਸਤੇ ਇੰਜ ਸਾਰੇ ਸੱਪ ਫੜੇ ਜਾਣਗੇ ਕੋਈ ਡੰਗ ਮਾਰਨ ਵਾਲਾ ਨਾ ਰਹੂ। ਹਕੂਮਤ ਦਾ ਕੰਮ ਬਿਨਾਂ

ਖਰਚੋਂ ਹੋ ਰਿਹਾ ਹੈ। ਇਹ ਛੋਟੀ ਜਿਹੀ ਕੌਮ ਏ ਇਸਨੂੰ ਛੋਟੀ ਰਹਿਣ ਦਿਓ ਵੱਡੀ ਨਾ ਬਣਾਓ। ਹਕੂਮਤ ਦੀ ਸਖਤੀ ਨਾਲ ਇਹਦਾ ਆਕਾਰ ਵੱਡਾ ਹੋ ਜਾਏਗਾ ਤੇ ਫਿਰ ਇਹ ਸਾਂਭਣੀ ਮੁਸ਼ਕਲ ਹੋ ਜਾਏਗੀ। ਇਨ੍ਹਾਂ ਦੇ ਹੱਥਾਂ 'ਚੋਂ ਮਾਲਾ ਨਾ ਖੋਹੋ। ਜੇ ਇਨ੍ਹਾਂ ਦੇ ਹੱਥ ਵਿਹਲੇ ਹੋ ਗਏ ਤਾਂ ਇਨ੍ਹਾਂ ਨਿਚੱਲਿਆਂ ਨਹੀਂ ਬਹਿਣਾ ਇਨ੍ਹਾਂ ਤਲਵਾਰਾਂ ਤੇੜ ਲੈਣੀਆਂ ਨੇ ਤੇ ਫਿਰ ਤਲਵਾਰਾਂ ਦਾ ਮੁਕਾਬਲਾ ਜੇ ਹਕੂਮਤ ਨਾ ਕਰੇਗੀ ਤੇ ਫਿਰ ਹੋਰ ਕੌਣ ਕਰੂ? ਇਨ੍ਹਾਂ ਨੂੰ ਆਪਣੀ ਬੰਸਰੀ ਵਜਾਉਣ ਦਿਓ ਤੇ ਤੁਸੀਂ ਆਪਣੇ ਰਾਜ ਭਾਗ 'ਚ ਆਪਣਾ ਮਨ ਲਾਓ। ਹਕੂਮਤ ਦੀ ਰੱਸੀ ਐਨੀ ਲੰਮੀ ਹੋ ਗਈ ਏ ਇਸ ਨੂੰ ਮਜ਼ਬੂਤ ਕਰੋ ਕਿਤੇ ਅੱਧ ਵਿਚੋਂ ਹੀ ਨਾ ਟੁੱਟ ਜਾਏ। ਮੇਰਾ ਮਨ ਉਦਾਸ ਏ ਮੈਂ ਵਾਪਸ ਆ ਰਿਹਾ ਹਾਂ। ਇਹ ਬਹੁਤ ਭਲੇ ਲੋਕ ਹਨ ਮੈਂ ਇਨ੍ਹਾਂ ਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ। ਜੇ ਤੁਸਾਂ ਜ਼ਰਾ ਵੀ ਸਖਤੀ ਕੀਤੀ ਤਾਂ ਮੇਰਾ ਮਹਿਲ ਵੀ ਬਦਨਾਮ ਹੋ ਜਾਏਗਾ ਤੇ ਮੈਂ ਵੀ। ਇਕ ਬਾਲ ਅੰਞਾਣਾਂ ਜੇ ਆਪਣੇ ਆਪ ਨੂੰ ਗੁਰੂ ਕਹਿੰਦਾ ਏ ਤੇ ਫਿਰ ਕੀ ਏ ਬਾਦਸ਼ਾਹ ਤਾਂ ਨਹੀਂ ਬਣ ਬੈਠਾ। ਹਰ ਬੰਦਾ ਆਪਣੇ ਘਰ 'ਚ ਗੁਰੂ ਏ। ਦਿੱਲੀ ਮਗਰ ਲੱਗ ਗਈ ਏ ਇਹ ਉਹਦੀ ਸੇਵਾ ਦਾ ਮੁੱਲ ਏ। ਹਕੂਮਤ ਵੀ ਆਪਣੇ ਵਲੋਂ ਕੋਈ ਵੱਡਾ ਪ੍ਰੋਗਰਾਮ ਬਣਾਏ ਖੈਰਾਇਤ ਕਰੇ। ਗਰੀਬ ਗੁਰਬੇ ਦੀ ਖਿਦਮਤ ਕਰੇ। ਆਪੇ ਲੋਕ ਦੁਆਵਾਂ ਦੇਣਗੇ। ਇਨ੍ਹਾਂ ਨਾਲੋਂ ਸ਼ਹਿਨਸ਼ਾਹ ਕੋਈ ਵੱਡੀ ਲੀਕ ਮਾਰੇ ਤੇ ਲੋਕ ਆਪੇ ਈ ਸ਼ਹਿਨਸ਼ਾਹ ਦੇ ਨਾਂ ਦੀ ਮਾਲਾ ਫੇਰਨਗੇ। ਇਨ੍ਹਾਂ ਪਰਦੇਸੀਆਂ ਨੂੰ ਕਿਸ ਖੁੱਛਣਾ ਏ। ਇਹ ਸਰੂ ਦੇ ਬੂਟੇ ਪੁੰਗਰ ਰਹੇ ਹਨ। ਇਨ੍ਹਾਂ ਜ਼ਰੂਰ ਸਿਰ ਤੋਂ ਉੱਚੇ ਹੋ ਜਾਣਾ ਏ। ਹਜ਼ੂਰ ਨਜ਼ਰਾਨੇ ਦੇਣ ਗੁਰੂ ਦੀ ਇੱਜ਼ਤ ਕਰਨ। ਗੁਰੂ ਦੀ ਇੱਜ਼ਤ ਵਧਣ ਦਾ ਮਤਲਬ ਏ ਕਿ ਸ਼ਹਿਨਸ਼ਾਹ ਦੀ ਇੱਜ਼ਤ ਨੂੰ ਚਾਰ ਚੰਨ ਲੱਗ ਰਹੇ ਹਨ। ਲੋਕ ਇਧਰ ਹੀ ਲੱਗੇ ਰਹਿਣ ਦਿਓ। ਵਿਹਲੇ ਸ਼ਰਾਰਤਾਂ ਨਹੀਂ ਕਰਦੇ ਕੋਈ ਉਪੱਦਰ ਨਹੀਂ ਮਚਾਉਂਦੇ। ਦਿੱਲੀ ਵਿਚ ਸੁੱਖ ਸਾਂਦ ਏ। ਇਹ ਖ਼ਤ ਚੋਬਦਾਰ ਨੇ ਸ਼ਹਿਨਸ਼ਾਹ ਨੂੰ ਸੁਣਾ ਦਿੱਤਾ।

ਮਹਾਰਾਣੀ ਨੇ ਵੀ ਗੁਰਾਂ ਦੀ ਅਜ਼ਮਾਇਸ਼ ਕੀਤੀ ਏ, ਇਕ ਦਿਨ ਮਹਾਰਾਣੀ ਨੇ ਸੋਚਿਆ ਬੜੀ ਚਰਚਾ ਸੁਣੀਂਦੀ ਏ। ਇਹ ਬਾਲ ਕਾਹਦੇ ਜੋਗਾ ਏ। ਲੋਕ ਐਵੇਂ ਉਹਨੂੰ ਰੱਬ ਦਾ ਪੁੱਤ ਬਣਾਈ ਜਾ ਰਹੇ ਹਨ।

ਮਹਿਲ ਵਿਚ ਗੁਰਾਂ ਨੂੰ ਸੱਦਿਆ ਗਿਆ ਤੇ ਮਨ ਵਿਚ ਧਾਰ ਲਿਆ ਕਿ ਜੇ ਗੁਰੂ ਕਰਨੀ ਵਾਲਾ ਏ ਤਾਂ ਮੇਰੀ ਗੋਦ ਵਿਚ ਆਣ ਕੇ ਬੈਠੇ। ਨਿੱਕੇ

ਜਿਹੇ ਮੁੰਡੇ, ਨਿੱਕੇ ਜਿਹੇ ਗੁਰੂ ਹੱਥ ਵਿਚ ਸੋਟੀ ਫੜ ਲਈ ਮਹਿਲਾਂ ਵਿਚ ਆਣ ਵੜਿਆ, ਛਨ ਛਨ ਕਰਦਾ। ਉਹਦੇ ਪੈਰਾਂ ਦੇ ਸਗਲੇ ਬੋਲ ਰਹੇ ਸਨ, ਧੰਨ ਗੁਰੂ ! ਧੰਨ ਗੁਰੂ !! ਮਹਾਰਾਣੀ ਨੇ ਗੋਲੀਆਂ ਵਾਲੇ ਮੈਲੇ ਕੁਚੈਲੇ ਕੱਪੜੇ ਪਾ ਲਏ ਤੇ ਆਪਣੇ ਨਾਲ ਦੀਆਂ ਚਾਰ ਹੋਰ ਵੀ ਬਣਾ ਲਈਆਂ। ਪੰਜਾਹ ਗੋਲੀਆਂ ਰਾਣੀਆਂ ਬਣ ਕੇ ਬੈਠੀਆਂ ਹੋਈਆਂ ਸਨ ਤੇ ਵਿਚ ਮਹਾਰਾਣੀ ਲੁਕ ਗਈ।

ਬਾਲ ਗੁਰੂ ਨੇ ਇਕ ਗੋਲੀ ਨੂੰ ਸੋਟੀ ਲਾ ਕੇ ਆਖਿਆ ਇਹ ਵੀ ਮਹਾ-ਰਾਣੀ ਨਹੀਂ। ਫਿਰ ਦੂਜੀ ਕੋਲ ਆ ਕੇ ਕਿਹਾ ਇਹਨੂੰ ਕੌਣ ਆਖਦਾ ਏ ਰਾਣੀ। ਸ਼ਕਲ ਵਟਾ ਕੇ ਬੈਠੀ ਏ ਗੋਲੀ। ਗਾਸਧਾਰਨ ਏ। ਰਾਣੀ ਬਣ ਬਣ ਬੈਠਣ ਨਾਲ ਕਦੀ ਕੋਈ ਗੋਲੀ ਰਾਣੀ ਬਣ ਸਕਦੀ ਏ ? ਇਹ ਵੀ ਰਾਣੀ ਨਹੀਂ। ਇਹ ਵੀ ਰਾਣੀ ਨਹੀਂ। ਇਹ ਵੀ ਰਾਣੀ ਨਹੀਂ, ਇਹ ਵੀ ਗੋਲੀ। ਇਕ ਇਕ ਤੇ ਸੋਟੀ ਲਾਉਂਦੇ ਗਏ ਅਗਾਂਹ ਵਧਦੇ ਗਏ। ਇਕ ਇਕ ਕਰਕੇ ਸਾਰੀਆਂ ਗੋਲੀਆਂ ਛਾਣ ਲਈਆਂ। ਜਿਹੜੀ ਵੇਖੋ ਉਹੋ ਈ ਗੋਲੀ ਨਿਕਲਦੀ ਏ। ਦਸਾਂ ਗੋਲੀਆਂ ਦੇ ਸਾਹਮਣੇ ਆਣ ਖਲੋਤੇ ਰਾਣੀ ਦੀ ਗੋਦ ਵਿਚ ਜਾ ਬੈਠੇ ਤੇ ਆਖਣ ਲੱਗੇ "ਮਾਤਾ ਜੀ ਭੁਖ ਲੱਗੀ ਏ ਕੁਝ ਖਾਣ ਨੂੰ ਦਿਓ।" ਮਹਾਰਾਣੀ ਸ਼ਰਮਿੰਦੀ ਹੋ ਗਈ। ਪੁੱਤ ਦੁੱਧ ਪੀਵੇਂਗਾ ? ਗੁਰਾਂ ਫ਼ਰਮਾਇਆ ਮਾਂ ਜੋ ਦੇਵੇ ਅੰਮ੍ਰਿਤ ਏ। ਇਸ ਤਰ੍ਹਾਂ ਮਾਂ ਤੇ ਪੁੱਤ ਦਾ ਰਿਸ਼ਤਾ ਬਣ ਗਿਆ ਮਹਾਰਾਣੀ ਤੇ ਗੁਰੂ ਦਾ।

ਇਹ ਬਾਲ ਗੁਰੂ ਬੜੇ ਕਰਨੀ ਵਾਲੇ ਹਨ। ਇਨ੍ਹਾਂ ਦੀ ਮਹਿਮਾ ਅਪਰਮ ਅਪਾਰ ਏ। ਵੈਰ ਵਿਰੋਧ ਇਨ੍ਹਾਂ ਦੇ ਲਾਗੇ ਦੀ ਨਹੀਂ ਲੰਘਿਆ। ਇਨ੍ਹਾਂ ਦੇ ਮੂੰਹ 'ਚੋਂ ਨਿਕਲੇ ਬੋਲ ਪੱਥਰ ਤੇ ਲੀਕ ਬਣ ਜਾਂਦੇ ਹਨ। ਖ਼ੁਦਾ ਦਾ ਇਲਹਾਮ ਇਨ੍ਹਾਂ ਦੀ ਬਾਣੀ ਏ। ਮਹਿਲ ਦਾ ਘੇਰਾ ਚੁਕਾਇਆ ਜਾਏ। ਸਖ਼ਤੀ 'ਚ ਨਰਮੀ ਕੀਤੀ ਜਾਏ। ਏਡੀ ਵੱਡੀ ਦਿੱਲੀ 'ਚ ਜੇ ਇਕ ਬਾਲ ਆ ਵੀ ਗਿਆ ਤਾਂ ਫਿਰ ਉਸ ਕਿਹੜਾ ਟਿੱਲਾ ਮੁੱਲ ਲੈ ਲੈਣਾ ਏ, ਚਾਰ ਦਿਨ ਰਹਿਕੇ ਚਲਾ ਜਾਏਗਾ। ਦਿੱਲੀ ਵਾਲੇ ਕਿਹੜਾ ਕਿਸੇ ਦੇ ਮਗਰ ਤੁਰਨ ਲੱਗੇ ਹਨ। ਦਿੱਲੀ ਇਕ ਸਮੁੰਦਰ ਏ। ਇਥੇ ਕਿਸੇ ਗੱਲ ਦਾ ਥਾਹ ਨਹੀਂ। ਚੋਰ ਇੱਥੇ ਤੇ ਬਹੁਤ ਵੱਡੇ ਚੋਰ। ਜੇ ਡਾਕੂ ਤਾਂ ਇਹ ਡਾਕੂਆਂ ਦਾ ਗੜ੍ਹ। ਬਹਾਦਰ ਤਾਂ ਇਥੇ ਬਹਾਦਰਾਂ ਦੀ ਖਾਨ। ਜਰਨੈਲ ਤਾਂ ਇਥੇ ਜਰਨੈਲਾਂ ਦੀਆਂ ਕਤਾਰਾਂ ਦੀਆਂ ਕਤਾਰਾਂ। ਫ਼ਕੀਰ ਤਾਂ ਇਥੇ ਕਈ ਫ਼ਕੀਰਾਂ ਦੇ

ਤਕੀਏ। ਵਲੀ ਅੱਲਾਹ ਤਾਂ ਇਕ ਤੋਂ ਇਕ ਵੱਧ। ਦਿੱਲੀ ਵਿਚ ਕਿਸੇ ਚੀਜ਼ ਦਾ ਘਾਟਾ ਨਹੀਂ।

ਮੈਂ ਅੰਨਦਾਤਾ, ਆਲਮ ਪਨਾਹ, ਸ਼ਹਿਨਸ਼ਾਹੇ ਹਿੰਦੁਸਤਾਨ ਦੇ ਹਜ਼ੂਰ 'ਚ ਅਰਜ਼ ਕਰਦਾਂ ਹਾਂ ਇਹ ਅਰਜ਼ ਮੈਨੂੰ ਮਹਾਰਾਣੀ ਨੇ ਕਰਨ ਲਈ ਭੇਜਿਆ ਹੈ। ਅੰਨਦਾਤਾ ਇਹ ਤਵੱਜੋ ਈ ਨਾ ਦੇਣ ਕਿ ਕੌਣ ਦਿੱਲੀ 'ਚ ਆਇਆ ਹੈ ਤੇ ਕੌਣ ਚਲਾ ਗਿਆ ਹੈ। ਬਾਦਸ਼ਾਹ ਨੂੰ ਇਹਦੇ ਨਾਲ ਕੀ ਵਾਸਤਾ ਏ। ਰੋਜ਼ ਦਿੱਲੀ 'ਚ ਬੰਦੇ ਆਉਂਦੇ ਹਨ ਤੇ ਚਲੇ ਜਾਂਦੇ ਹਨ। ਸ਼ਾਹ ਨੂੰ ਛੋਟੇ ਕੰਮਾਂ 'ਚ ਦਖ਼ਲ ਨਹੀਂ ਦੇਣਾ ਚਾਹੀਦਾ। ਮੁਲਕ ਦੇ ਵੱਡੇ ਕੰਮਾਂ 'ਚ ਬਾਦਸ਼ਾਹ ਰੁਝਾ ਰਹੇ ਇਸੇ 'ਚ ਸ਼ਾਹ ਦੀ ਇੱਜ਼ਤ ਏ, ਮੈਂ ਉਮਰ ਖਾ ਲਈ ਏ। ਦੋ ਰਾਜ ਤੇ ਮੈਂ ਵੇਖੇ ਹਨ। ਮੈਂ ਮਾਂ ਹੋਣ ਦੇ ਨਾਤੇ ਅਰਜ਼ ਕਰਦੀ ਹਾਂ ਸ਼ਹਿਨਸ਼ਾਹ! ਸਾਡੀ ਇੱਜ਼ਤ ਤੇ ਇਸ ਬੱਚੇ ਦੀ ਉਮਰ ਤੇ ਰਹਿਮ ਕਰੋ। ਰਾਜਾ ਜੀ ਆਉਣ ਤੇ ਜੇ ਕੋਈ ਸ਼ਰਾਰਤ ਨਜ਼ਰ ਆਏਗੀ ਤੇ ਫਿਰ ਘੜੀ 'ਚ ਧੌਣ ਮਰੋੜੀ ਜਾ ਸਕਦੀ ਏ। ਇਹ ਤਾਂ ਘੜੇ ਦੀ ਮੱਛੀ ਏ ਜਦੋਂ ਜੀ ਚਾਹਿਆ ਕੱਢੀ ਤੇ ਸਿਰੀ ਮਰੋੜ ਸੁੱਟੀ। ਮੈਂ ਫਿਰ ਦੋਬਾਰਾ ਅਰਜ਼ ਕਰ ਰਹੀ ਹਾਂ ਸ਼ਹਿਨਸ਼ਾਹ ਐਵੇਂ ਕਿਸੇ ਦੇ ਚੁੱਕੇ ਚੁਕਾਏ 'ਚ ਨਾ ਆਉਣ। ਇਹ ਅਰਜ਼ ਕਰ ਰਿਹਾ ਸੀ ਚੋਬਦਾਰ।

ਔਰੰਗਜ਼ੇਬ ਚੁੱਪ ਸੀ, ਖਾਮੋਸ਼, ਉਦਾਸ, ਸੋਚਾਂ ਵਿਚ ਡੁੱਬਿਆ ਹੋਇਆ। ਤਸਬੀ ਦੇ ਮਣਕਿਆਂ ਤੇ ਹੱਥ ਸਨ ਤੇ ਤਸਬੀ ਇਕ ਜਗ੍ਹਾ ਤੇ ਰੁਕੀ ਹਈ ਸੀ। ਸਾਰੇ ਚੌਗਿਰਦੇ ਵਿਚ ਸ਼ਮਸ਼ਾਨ ਵਰਗੀ ਖਾਮੋਸ਼ੀ ਸੀ। ਸਲਾਮਾਂ ਕਰਦਾ ਚੋਬਦਾਰ ਚਲਾ ਗਿਆ ਪਰ ਸ਼ਹਿਨਸ਼ਾਹ ਅਜੇ ਵੀ ਪਾਲਕੀ 'ਚ ਬੈਠਾ ਸੋਚ ਰਿਹਾ ਸੀ :—

ਯਾ ਖ਼ੁਦਾ, ਯਾ ਅੱਲਾਹ, ਰਹਿਮਤ! □

# ੪

## ਗੁਰੂ ਦੇ ਸਿੱਖ ਨੇ ਜੀਭਾ ਖੋਲੀ

ਸ੍ਰੀ ਸਤਿਗੁਰ! ਕਿਮ ਚਿੰਤ ਮਝਾਰੇ ?
ਕੋ ਕਾਰਣ ਮ੍ਹਾਂ ਕਰਹੁ ਉਚਾਰੇ ?
ਮੇਰੋ ਸਦਨ ਆਪਨੋ ਜਾਨਹੁ,
ਸਭਿ ਪਰ ਮੁਖ ਤੇ ਹੁਕਮ ਬਖਾਨਹੁ ॥੧੮॥

ਅੰਤਰਪੁਰ ਮਹਿ ਦਾਸੀ ਗਨ ਹੈ,
ਕਰਹਿ ਸਰਬ ਸੇਵਾ ਚਹਿ ਮਨ ਹੈ ।
ਸੈਨਾ, ਕੋਸ਼ ਦੇਸ਼ ਸਮੁਦਾਈ,
ਸਕਲ ਆਪ ਕੇ ਲਖੋ ਸਦਾਹੀ ॥ ੧੯ ॥

(ਗੁਰ ਪ੍ਰਤਾਪ ਸੂਰਜ)

੧੨

ਮਹਿਲ ਦੇ ਫਾਟਕ ਬੰਦ ਸਨ ਤੇ ਬਾਹਰ ਸ਼ਹਿਨਸ਼ਾਹ ਦੀ ਪਾਲਕੀ ਰੁਕੀ ਹੋਈ ਸੀ ਪਰ ਅੰਦਰ ਦੀ ਕੌਣ ਜਾਣੇ ਅੰਦਰ ਕੀ ਵਾਪਰ ਰਿਹਾ ਸੀ ? ਬਾਹਰ ਵਾਲਾ ਕਿਸ ਤਰ੍ਹਾਂ ਜਾਣ ਸਕਦਾ ਸੀ ।

ਗੁਰੂ ਦਾ ਸਿੱਖ ਆਖਣ ਲੱਗਾ, ਗੁਰੂ ਸਾਹਿਬ ਤੇ ਮਾਤਾ ਰਾਣੀ ਬਹੁਤ ਵੱਡਾ ਹਮਲਾ ਕਰ ਰਹੀ ਏ, ਮਹਾਰਾਜ ਬੇਸੁੱਧ ਹਨ ਸਾਹਮਣੇ ਬੈਠੇ ਬੰਦੇ ਨੂੰ ਵੀ ਪਛਾਣ ਨਹੀਂ ਸਕਦੇ । ਕਦੇ ਅੱਖਾਂ ਖੋਲ੍ਹਦੇ ਹਨ ਤੇ ਕਦੀ ਬੰਦ ਕਰਦੇ ਹਨ । ਹਾਲਤ ਨਾਜ਼ਕ ਜਾਪਦੀ ਏ । ਸ਼ਹਿਨਸ਼ਾਹ ਕੀ ਜਾਂਣੇ ਉਹਦਾ ਖਿਆਲ ਏ ਕਿ ਅਸਾਂ ਉਹਦਾ ਅਪਮਾਨ ਕੀਤਾ ਏ । ਬਿਲਕੁੱਲ ਨਹੀਂ । ਅਸੀਂ ਕਦੀ ਏਦਾਂ ਸੋਚ ਵੀ ਨਹੀਂ ਸਕਦੇ । ਸ਼ਹਿਨਸ਼ਾਹ ਆਪਣੀ ਥਾਂ ਸੱਚਾ ਏ ਤੇ ਸਾਡੀ ਆਪਣੀ ਮਜਬੂਰੀ ਏ । ਵਿਚ ਕੋਈ ਵਿਚੋਲ੍ਹਾ ਪਿਆ ਨਹੀਂ ਜਿਹੜਾ ਸਾਡੀ ਮਜਬੂਰੀ ਦੱਸਦਾ । ਰਾਜਾ ਜੀ ਦੱਖਣ ਵਿਚ ਹਨ ਤੇ ਹੋਰ ਕਿਸੇ ਦੀ ਜੁਰਅਤ ਨਹੀਂ ਕਿ ਔਰੰਗਜ਼ੇਬ ਨੂੰ ਕੋਈ ਸਲਾਹ ਦੇ ਸਕੇ । ਅਸੀਂ ਦਿੱਲੀ ਵਿਚ ਨਵੇਂ-ਨਵੇਂ ਆਏ ਹਾਂ । ਸਾਡੀ ਕੋਈ ਜਾਣ ਪਛਾਣ ਨਹੀਂ । ਆਮ ਬੰਦੇ ਜਿਹੜੇ ਸਾਡੇ ਜਾਣੂੰ ਹਨ ਉਹ ਬਾਦਸ਼ਾਹ ਦੇ ਹਜ਼ੂਰ ਤੱਕ ਪੁੱਜਣਾ ਤੇ ਦੂਰ ਕਿਲੇ ਦੇ ਦਰਵਾਜ਼ੇ ਤੱਕ ਵੀ ਨਹੀਂ ਜਾ ਸਕਦੇ । ਇਸ ਭੁਲੇਖੇ ਨੂੰ ਫਿਰ ਕੌਣ ਦੂਰ ਕਰੇ । ਗੁਰੂ ਕ੍ਰਿਪਾ ਕਰੇ ਭਾਵੇਂ ਇਹਦਾ ਕੋਈ ਹੱਲ ਨਿਕਲੇ ਨਹੀਂ ਤੇ ਸਾਡੇ ਵੱਸ ਦਾ ਰੋਗ ਨਹੀਂ । ਅਸੀਂ ਇਸ ਹਾਲਤ ਵਿਚ ਗੁਰੂ ਨੂੰ ਛੱਡ ਕੇ ਜਾ ਨਹੀਂ ਸਕਦੇ ਤੇ ਬਾਦਸ਼ਾਹ ਜ਼ਿਦ ਤੇ ਅੜਿਆ ਹੋਇਆ ਏ । ਪਾਲਕੀ ਵਿਚ ਬੈਠਾ ਪਤਾ ਨਹੀਂ ਕਿਸ ਦੀ ਇੰਤਜ਼ਾਰ ਕਰ ਰਿਹਾ ਏ ? ਸ਼ਹਿਨਸ਼ਾਹ ਨੂੰ ਏਨਾ ਸ਼ੱਕੀ ਮਿਜ਼ਾਜ ਤੇ ਜ਼ਿੱਦੀ ਨਹੀਂ ਹੋਣਾ ਚਾਹੀਦਾ ।

ਪਲੇਠੀ ਦਾ ਪੁੱਤ ਮੋਹਰਾ ਟਿੱਕਾ ਰਾਮ ਰਾਇ ਨੂੰ ਭਰੇ ਦਰਬਾਰ ਵਿਚੋਂ ਚੁਣਿਆ ਗਿਆ ਦਿੱਲੀ ਦਰਬਾਰ ਦੀ ਹਾਜ਼ਰੀ ਭਰਨ ਲਈ । ਟਿੱਕਾ ਵੀ ਲਾ ਦਿੱਤਾ ਤੇ ਥਾਪੜਾ ਵੀ ਦਿੱਤੀ । ਫੁਰਮਾਇਆ ਗੁਰਾਂ, "ਵੇਖ ਪੁੱਤ ਪੰਥ ਦੀ

ਸਾਰੀ ਜ਼ਿੰਮੇਵਾਰੀ ਮੈਂ ਤੇਰੇ ਮੋਢਿਆਂ ਤੇ ਪਾ ਰਿਹਾ ਹਾਂ। ਆਪਣੀ ਪੱਗ ਦੀ ਪੱਤ ਤੇਰੇ ਹੱਥ ਫੜਾ ਦਿੱਤੀ ਏ। ਇਹ ਇੱਜ਼ਤ ਸਾਰੀ ਕੌਮ ਦੀ ਏ ਤੂੰ ਰਾਖੀ ਕਰਨੀ ਏ। ਵੇਖੀਂ ਬਾਦਸ਼ਾਹ ਦੇ ਜਲਾਲ ਅੱਗੇ ਅੱਖਾਂ ਨਹੀਂ ਝਪਕਣੀਆਂ, ਸਿਰ ਨਹੀਂ ਝੁਕਾਉਣਾ। ਉਂਦਾਂ ਉਸ ਦਾ ਪੂਰਾ ਸਤਿਕਾਰ ਕਰਨਾ ਏ। ਬਾਦਸ਼ਾਹ ਨੇ ਤੈਨੂੰ ਭਾਂਤ-ਭਾਂਤ ਦੇ ਲਾਲਚ ਦੇਣੇ ਨੇ। ਖੂਬਸੂਰਤ ਬੇਗਮਾਂ ਵੀ ਵਿਖਾਉਣੀਆਂ ਨੇ, ਰਾਜ ਮਹਿਲ ਦੀਆਂ ਚਾਬੀਆਂ ਵੀ ਪੇਸ਼ ਕਰਨੀਆਂ ਨੇ। ਹੋ ਸਕਦਾ ਹੈ ਕਿ 'ਤੀਸ ਹਜ਼ਾਰੀ' ਦਾ ਮਰਤਬਾ ਵੀ ਦੇ ਦੇਵੇ। ਇਹ ਸੁਆਲ ਸਿਰਫ ਕੌਮ ਦਾ ਏ ਤੇਰਾ ਆਪਣਾ ਨਹੀਂ ਤੇ ਨਾ ਹੀ ਮੇਰਾ ਏ। ਜੇ ਤੂੰ ਡਰ ਗਿਉਂ, ਤੇ ਡਰਿਆ ਬੰਦਾ ਕਰਾਮਾਤਾਂ ਦਾ ਆਸਰਾ ਲੈਂਦਾ ਏ। ਕਰਾਮਾਤ ਕਹਿਰ ਏ। ਮੈਂ ਇਸ ਦੀ ਮੂਲੋਂ ਇਜਾਜ਼ਤ ਨਹੀਂ ਦਿੰਦਾ। ਵੇਖੀਂ ਬਾਣੀ 'ਚ ਵਾਧਾ ਘਾਟਾ ਨਹੀਂ ਕਰਨਾ। 'ਧੁਰ ਕੀ ਬਾਣੀ' ਹੈ। ਤੂੰ ਡਰਨਾ ਨਹੀਂ ਤੂੰ ਸ਼ਹੀਦਾਂ ਦੀ ਔਲਾਦ ਹੈਂ। ਅਸੀਂ ਤੇਰੇ ਅੰਗ-ਸੰਗ ਹਾਂ। ਉਹ ਤੇਰਾਂ ਕੁਝ ਨਹੀਂ ਵਿਗਾੜ ਸਕਦਾ। ਜੇ ਇਕ ਵਾਰ ਤੇਰਾ ਪੈਰ ਤਿਲਕ ਗਿਆ ਤੇ ਫਿਰ ਸਾਰੀ ਜ਼ਿੰਦਗੀ ਨਹੀਂ ਸੰਭਲਣਾ।'' ਚੰਗੀ ਤਾੜਨਾ ਕਰਕੇ ਤੋਰਿਆ। ਉਹ ਸਹਿਬਜ਼ਾਦਾ ਪਹਿਲੇ ਦਿਨ ਦਰਬਾਰ ਵਿਚ ਬਟੇਰੇ ਵਾਂਗੂ ਪਟਾਕਿਆ ਤੇ ਦੂਜੇ ਦਿਨ ਭੱਗਲ ਹੋ ਕੇ ਮੈਦਾਨ ਦੇ ਟਿਕਾਣੇ ਤੋਂ ਭਟਕ ਗਿਆ। ਸ਼ੀਸ਼ੇ ਦੇ ਇਕ ਝਲਕਾਰੇ ਵਿਚ ਉਸਦੀਆਂ ਅੱਖਾਂ ਚੁੰਧਿਆ ਗਈਆਂ। ਸਾਰੀ ਸ਼ਰਮ ਹਯਾ ਲਾਹ ਕੇ ਕਿੱਲੀ ਨਾਲ ਟੰਗ ਦਿੱਤੀ। ਏਨੀਆਂ ਕਰਾਮਾਤਾਂ ਵਿਖਾਈਆਂ ਕਿ ਮਦਾਰੀ ਬਣ ਗਿਆ। ਬਾਣੀ ਬਦਲ ਕੇ ਆਪਣੀ ਠਾਠ ਜਮਾ ਲਈ। ਜਦੋਂ ਗੁਰਾਂ ਨੂੰ ਪਤਾ ਲਗਾ ਤਾਂ ਉਨ੍ਹਾਂ ਮੱਥੇ ਨਾ ਲੱਗਣ ਦਾ ਆਦੇਸ਼ ਦੇ ਦਿੱਤਾ। 'ਘਰ ਵਿਚੋਂ ਛੇਕਿਆ ਗਿਆ। ਦੁੱਧ ਚਿੱਟਾ ਬਗਲਾ ਛੱਪੜ ਦੇ ਕੰਢੇ ਬਹਿਣ ਜੋਗਾ ਈ ਰਹਿ ਗਿਆ ਦਿੱਲੀ ਵਿਚ ਗਿਆ ਦਿੱਲੀ ਵਾਲਾ ਬਣ ਗਿਆ।

ਹੁਣ ਗੁਰ-ਗੱਦੀ ਦਾ ਫੈਸਲਾ ਝੱਟ-ਪੱਟ ਈ ਕਰਨਾ ਪਿਆ। ਗੁਰੂ ਹਰਿ ਕ੍ਰਿਸ਼ਨ ਨੂੰ ਗੱਦੀ ਬਖਸ਼ ਦਿੱਤੀ। ਭਰਾ ਭਰਾ ਦਾ ਵੈਰੀ ਬਣ ਗਿਆ। ਰਾਮ ਰਾਇ ਡਾਂਗਾਂ ਨੂੰ ਸੰਮ ਚੜ੍ਹਾ ਰਿਹਾ ਸੀ ਤੇ ਤੇਲ ਨਾਲ ਚੋਪੜ ਰਿਹਾ ਸੀ ਖੂੰਡੇ। ਏਧਰ ਬਾਲ ਗੁਰੂ ਛੋਟਾ ਬੱਚਾ ਤੇ ਉਧਰ ਜੁਆਨ ਗੱਭਰੂ ਵੀਰ ਮਾਂ ਪਿਓ ਜਾਇਆ। ਭਰਾ ਵਰਗਾ ਸੱਜਣ ਵੀ ਨਹੀਂ ਕੋਈ ਤੇ ਭਰਾ ਵਰਗਾ ਵੈਰੀ ਵੀ ਨਹੀਂ।

ਜਦੋਂ ਸੁਣਿਆ ਗੁਰੂ ਗੱਦੀ ਦੀ ਬਖਸ਼ਿਸ਼ ਛੋਟੇ ਭਰਾ ਹਰਿ ਕ੍ਰਿਸ਼ਨ ਨੂੰ ਦੇ ਦਿੱਤੀ ਏ ਸੜ ਭੁੱਜ ਕੇ ਕੋਲਾ ਹੋ ਗਿਆ। ਧੁਖਦੀ ਲੱਕੜੀ ਵਾਂਗ ਆਪਣੇ ਆਪ ਅੰਦਰ ਸੜ ਬਲ ਰਿਹਾ ਸੀ। ਸੱਟ ਖਾਧੇ ਸੱਪ ਵਾਂਗ ਬੜੇ ਮਰੋੜੇ ਖਾਧੇ। ਜ਼ਖਮੀ ਸ਼ੇਰ ਵਾਂਗ ਕਈ ਝੱਪਟਾਂ ਮਾਰੀਆਂ ਪਰ ਪੇਸ਼ ਨਾ ਗਈ। ਇਕ ਪਾਸੇ ਛੜ-ਮ-ਛੜਾ ਰਾਮ ਰਾਇ ਸੀ ਤੇ ਦੂਜੇ ਪਾਸੇ ਗੁਰੂ ਹਰਿ ਕ੍ਰਿਸ਼ਨ। ਕੀ ਹੋਇਆ ਬਾਲ ਸੀ ਪਰ ਜੋਤ ਜੋਤ ਵਿਚ ਪ੍ਰਵੇਸ਼ ਕਰ ਚੁੱਕੀ ਸੀ। ਬਲ ਆ ਚੁੱਕਾ ਸੀ ਸ਼ਕਤੀ ਦਾ ਪ੍ਰਵੇਸ਼ ਹੋ ਚੁੱਕਾ ਸੀ। ਭਾਵੇਂ ਜ਼ਾਹਰਾ ਬਲ ਨਹੀਂ ਸੀ ਆਉਂਦਾ ਪਰ ਅੰਦਰੋਂ-ਅੰਦਰੀ ਉਹ ਬਲਵਾਨ ਸਨ। ਇਹ ਗੱਲ ਅੱਗੇ 'ਗੀਤਾ' ਵਿਚ ਆਈ ਏ ਕਿ ਇਕ ਪਾਸੇ ਕੌਰਵਾਂ ਦਾ ਮਹਾਂਰਥੀ ਕਰਨ ਤੇ ਦੂਜੇ ਪਾਸੇ ਅਰਜਨ ਦਾ ਰੱਥ ਤੇ ਉਹਦੇ ਉੱਤੇ ਬੈਠਾ ਰਥਵਾਨ ਗੋਕਲ ਦਾ ਗਵਾਲਾ ਭਗਵਾਨ ਕ੍ਰਿਸ਼ਨ। ਟੱਕਰ ਦੋਹਾਂ ਰਥਾਂ ਦੀ ਸੀ। ਭੋਲਾ ਕਰਨ ਨਹੀਂ ਸੀ ਜਾਣਦਾ ਕਿ ਉਹਦੇ ਸਾਹਮਣੇ ਭਗਵਾਨ ਬੈਠਾ ਏ। ਸਿਰਫ ਏਨੀ ਗੱਲ ਸਮਝਣ ਵਾਲੀ ਸੀ। ਇਕ ਵਾਰ ਤੇ ਸਮਝ ਆਈ ਪਰ ਜੇ ਲੋਕਾਂ ਸਾਹਵੇਂ ਮੰਨ ਲਵੇ ਤਾਂ ਹੇਠੀ ਹੁੰਦੀ ਸੀ। ਰਾਮ ਰਾਇ ਆਪਣੇ ਦਮਗਜੇ ਮਾਰ ਰਿਹਾ ਸੀ ਤੇ ਆਪਣੇ ਜੁਗਾੜ ਫਿੱਟ ਕਰ ਰਿਹਾ ਸੀ। ਲਹੂ ਐਨਾ ਸਫ਼ੈਦ ਹੋ ਚੁੱਕਾ ਸੀ ਕਿ ਆਪਣੇ ਛੋਟੇ ਵੀਰ ਦੀ ਖ਼ਬਰ ਲੈਣ ਵੀ ਨਾ ਗਿਆ। ਚੰਗਾ ਹੁੰਦਾ ਜੇ ਭਰਾ ਦੇ ਸਿਰ ਤੇ ਹੱਥ ਧਰਦਾ ਤੇ ਕੌਮ ਦੀ ਬਦਨਾਮੀ ਦੇ ਟਿੱਕੇ ਨੂੰ ਧੋ ਲੈਂਦਾ ਪਰ ਏਦਾਂ ਨਾ ਹੋਇਆ। ਸਿੱਖ ਕੌਮ ਦਾ ਗੁਰੂ ਕਿਸ ਤਰ੍ਹਾਂ ਉਸ ਭਰਾ ਦੇ ਪੈਰੀਂ ਪੈ ਜਾਂਦਾ ਜਿਸ ਨੂੰ ਗੁਰਾਂ ਘਰ ਵਿਚੋਂ ਛੇਕ ਦਿੱਤਾ ਸੀ। ਰਾਮ ਰਾਇ ਦੀ ਇਸ ਜ਼ਿੱਦ ਨੇ ਆਪਣਾ ਸਭ ਕੁਝ ਫੂਕ ਕੇ ਸੁਆਹ ਕਰ ਲਿਆ। ਰੱਸੀ ਸੜ ਗਈ ਪਰ ਵੱਟ ਨਾ ਗਿਆ। ਕੋਮਲ ਹੱਥਾਂ ਨੇ ਕੌਮ ਦੀ ਵਾਗਡੋਰ ਸੰਭਾਲੀ ਤੇ ਇਧਰ ਔਰੰਗਜ਼ੇਬ ਦੇ ਅਹਿਦੀਏ ਆਉਣ ਲੱਗ ਪਏ। ਆਖਰ ਹਾਰ ਕੇ ਦਿੱਲੀ ਜਾਣ ਦਾ ਫੈਸਲਾ ਕਰ ਲਿਆ। ਬਾਈ ਸੌ ਘੋੜ ਸਵਾਰ ਨਾਲ ਚੱਲੇ ਤੇ ਨਾਲ ਚੱਲੀ ਵਹੀਰ। ਸੇਵਕਾਂ, ਸਿੱਖਾਂ, ਸ਼ਰਧਾਲੂਆਂ ਤੇ ਨਗਰ ਵਾਸੀਆਂ ਦਾ ਕਾਫਲਾ ਚੱਲ ਪਿਆ ਕੀਰਤਪੁਰ ਤੋਂ ਦਿੱਲੀ ਵੱਲ। ਥਾਂ-ਥਾਂ ਚੌਕੀਆਂ ਕੀਤੀਆਂ, ਝੰਡੇ ਗਡੇ, ਦੀਵਾਨ ਸਜੇ। ਠੰਢ ਵਰਤਾਉਂਦੇ ਬਾਣੀ ਦਾ ਛਿੱਟਾ ਦਿੰਦੇ ਬਾਲ ਗੁਰੂ ਮੱਧਮ ਰਫਤਾਰ ਵਿਚ ਪੜਾਅ-ਪੜਾਅ ਕਰਦੇ ਚੱਲ ਰਹੇ ਸਨ। ਆਖਰਕਾਰ ਇਕ ਜਗ੍ਹਾ ਤੇ ਪੱਕੇ ਕਿੱਲੇ ਗੱਡ ਦਿੱਤੇ ਮੀਰ-ਏ-ਕਾਰਵਾਂ ਨੇ। ਪੰਜ ਖੋਰ ਸਾਰਿਆਂ ਨੂੰ ਅਰਾਮ

ਕਰਨ ਦਾ ਆਦੇਸ਼ ਮਿਲ ਗਿਆ। ਹੁਣ ਸਮੱਸਿਆ ਇਹ ਸੀ ਕਿ ਏਨੀ ਜਨਤਾ ਨੂੰ ਸੰਭਾਲਿਆ ਕਿਵੇਂ ਜਾਏ। ਇਹ ਰਾਜਧਾਨੀ ਤੇ ਅਸੀਂ ਪ੍ਰਦੇਸੀ। ਇਸ ਲਈ ਸਭ ਸੰਗਤ ਨੇ ਹੁਕਮ ਸੁਣਿਆ "ਟਿੱਲੇ ਤੋਂ ਅੱਗੇ ਕੋਈ ਆਦਮੀ ਨਾ ਜਾਏ" ਝੰਡਾ ਵੀ ਗੱਡ ਦਿੱਤਾ ਸਾਰੇ ਆਪੋ ਆਪਣੀ ਘਰੀਂ ਮੁੜ ਜਾਣ। ਜਿਸ ਦੇ ਕੰਨੀਂ ਆਵਾਜ਼ ਪਈ ਉਸ ਨੇ ਸਿਰ ਨਿਵਾ ਦਿਤਾ। ਕੀਰਤਪੁਰ ਵਾਲਿਆਂ ਆਪਣੇ ਪਹੇ ਫੇੜ ਲਏ ਤੇ ਬਾਕੀ ਸੰਗਤ ਆਪਣੀਆਂ ਡੇਡੀਆਂ ਤੇ ਮੁੜ ਪਈ ਤੇ ਸੰਗਤ ਉਦੋਂ ਤੱਕ ਨਾ ਹਿੱਲੀ ਜਦੋਂ ਤੱਕ ਸਤਿਗੁਰਾਂ ਦਾ ਘੋੜਾ ਨਜ਼ਰੀਂ ਆਉਂਦਾ ਰਿਹਾ।

ਪੰਡਤ ਲਾਲ ਚੰਦ ਸ਼ਾਸਤਰੀ ਬ੍ਰਹਮ ਗਿਆਨੀ, ਵਿਦਵਾਨ ਵੇਦਾਂ ਦਾ, ਮੋਟਾ ਸਾਰਾ ਤਿਲਕ ਪਰ ਹੰਕਾਰ 'ਚ ਭਰਿਆ ਹੋਇਆ ਮੱਥੇ ਤਿਊੜੀਆਂ ਦਾ ਝੁਰਮਟ, ਅੱਖਾਂ ਵਿਚ ਗੁੱਸੇ ਦੀ ਲਾਲੀ ਫੂੰ-ਫੂੰ ਪਿਆ ਕਰੇ। ਦਰਬਾਰ ਦੇ ਲਾਗੇ ਆ ਕੇ ਪੁੱਛਣ ਲੱਗਾ ਕੌਣ ਮਹਾਰਾਜ ਆਏ ਹਨ? ਇਕ ਸਿੱਖ ਨੇ ਆਖਿਆ 'ਗੁਰੂ ਹਰਿ ਕ੍ਰਿਸ਼ਨ'। ਹੱਸ ਪਿਆ, 'ਬਚੂੰਗੜਾ ਕੀਰਤਪੁਰ ਦਾ!' ਤਿਊੜੀ ਵੱਟੀ ਤੇ ਆਖਣ ਲੱਗਾ—

ਨਾਮ ਧਰਾਵਹਿ, ਅਹੈ ਸੁਖੈਨ
ਤਿਨ੍ਹ ਕੇ ਗੁਨ ਸੁਭ ਕਿਸ ਮਹਿ ਹੈਨ।

ਨਾਂ ਧਰਾ ਲੈਣਾ ਸੌਖਾ ਏ ਪਰ ਕ੍ਰਿਸ਼ਨ ਵਰਗੇ ਗੁਣ ਕਿੱਥੋਂ ਆਉਣਗੇ। ਗੀਤਾ ਉਚਾਰਨੀ ਤੇ ਇਕ ਪਾਸੇ ਅਰਥ ਈ ਦੱਸ ਦੇਵੇ ਤਾਂ ਈ ਕੋਈ ਚਰਨੀਂ ਲੱਗੇ। ਜੇ ਆਪ ਨੂੰ ਨਹੀਂ ਸੂ ਆਉਂਦੇ ਤੇ ਸਾਥੋਂ ਈ ਪੁੱਛ ਲਵੇ।

ਸਤਿਗੁਰ ਤਾੜ ਗਏ, ਜਾਣੀ ਜਾਣ ਸਨ। ਬ੍ਰਾਹਮਣ ਆ ਰਿਹਾ ਏ ਠੇਡੇ ਖਾਂਦਾ। ਫ਼ਰਮਾਇਆ, "ਬ੍ਰਾਹਮਣ ਦੇਵਤਾ ਕੀ ਚਾਹੁੰਦੇ ਹਨ।"

"ਅਸੀਂ ਚਾਹੁੰਦੇ ਹਾਂ ਗੁਰੂ ਆਪਣੇ ਮੁਖਾਰ ਬਿੰਦ ਤੋਂ ਗੀਤਾ ਉਚਾਰਨ।"

"ਤੇਰਾ ਏਦਾਂ ਕਹਿਣ ਦਾ ਮਤਲਬ ਕੀ ਏ? ਬ੍ਰਾਹਮਣ ਹੋ ਕੇ ਹੰਕਾਰ ਨਹੀਂ ਟੁੱਟਾ" ਫਿਰ ਆਖਿਆ, "ਬ੍ਰਾਹਮਣ ਦੇਵਤਾ, ਤੇਰੀ ਨਜ਼ਰ ਵਿਚ ਤੇਰੇ ਨਗਰ ਦਾ ਜਿਹੜਾ ਸਭ ਤੋਂ ਮੂਰਖ ਅਨਪੜ੍ਹ ਬੰਦਾ ਹੋਵੇ, ਆਪਣੀ ਮਰਜ਼ੀ ਦਾ ਲੈ ਆ ਤੇ ਉਹੋ ਤੇਰਾ ਉੱਤਰ ਦੇਵੇਗਾ।"

ਗਾਗਰ ਲਈ ਆਉਂਦਾ ਇਕ ਝਿਊਰ ਨਜ਼ਰੀਂ ਪਿਆ ਜਿਸ ਸਾਰੀ

ਉਮਰ ਉਸੇ ਬ੍ਰਾਹਮਣ ਦਾ ਪਾਣੀ ਭਰਿਆ ਸੀ। ਗੂੰਗਾ ਵੀ ਸੀ ਤੇ ਬੋਲ ਵੀ ਨਹੀਂ ਸੀ ਸਕਦਾ।

ਚਲੋ ਇਹੋ ਸਹੀ। ਹੋਰ ਕੀ ਲੱਭਣ ਜਾਣਾ ਏ।

"ਭਾਈ ਛੱਜੂ ਮੱਲ" ਅੱਖਾਂ ਮਲੀਆਂ ਛੱਜੂ ਨੇ। ਅੱਖਾਂ ਉਘੇੜੀਆਂ। ਅੱਖਾਂ 'ਚ ਅੱਖਾਂ ਪਾ ਕੇ ਗੁਰਾਂ ਫ਼ਰਮਾਇਆ, "ਭਗਤਾ! ਬ੍ਰਾਹਮਣ ਦੇਵਤਾ ਕੁੱਝ ਸੁਆਲ ਪੁੱਛਣਾ ਚਾਹੁੰਦੇ ਹਨ। ਜ਼ਰਾ ਜੁਆਬ ਦਿਓ" ਸਤਿਗੁਰਾਂ ਆਪਣੀ ਸੋਟੀ ਉਹਦੇ ਸਿਰ ਨੂੰ ਛੁਹਾਈ।

ਛੱਜੂ ਝੱਟ ਈ ਬੋਲ ਪਿਆ ਹੱਥ ਜੋੜ ਕੇ, "ਜ਼ਰੂਰ ਜੁਆਬ ਦੇਵਾਂਗਾ ਸਤਿਗੁਰੂ,"

ਬ੍ਰਾਹਮਣ ਦੇਵਤਾ ਹੱਕਾ ਬੱਕਾ ਰਹਿ ਗਿਆ। ਇਹ ਤੇ ਗੂੰਗਾ ਸੀ ਐਨੀ ਛੇਤੀ ਜ਼ਬਾਨ ਕਿੱਥੋਂ ਮਿਲ ਗਈ?

ਗੀਤਾ ਦੇ ਸ਼ਲੋਕ ਪੜ੍ਹ ਰਿਹਾ ਸੀ ਤੇ ਉਹਦੇ ਅਰਥ ਸਮਝਾ ਰਿਹਾ ਸੀ। ਮਦਭਰੀ ਆਵਾਜ਼ ਵਿਚ ਸਲੋਕ ਇਸ ਤਰ੍ਹਾਂ ਉਚਾਰ ਰਿਹਾ ਸੀ ਜਿਵੇਂ ਕੋਈ ਸ਼ਾਸਤਰੀ ਆਪਣੀ ਧੁਨ ਵਿਚ ਮਗਨ ਗੀਤਾ ਦਾ ਉਚਾਰਨ ਕਰ ਰਿਹਾ ਹੋਵੇ। ਬ੍ਰਾਹਮਣ ਇਕ ਵਾਰ ਕੰਬਿਆ ਰੋਹੀ ਦੇ ਜੰਡ ਵਾਂਗ। ਗੁਰੂ ਦੇ ਚਰਨੀਂ ਜਾ ਲੱਗਾ, ਮਹਾਰਾਜ ਨੇ ਮੋੜ ਖਾਧਾ, ਰਹਿਮਤਾਂ ਬਰਸੀਆਂ ਤੇ ਫਰਮਾਇਆ, "ਬ੍ਰਾਹਮਣ ਦੇਵਤਾ! ਉਹੋ ਈ ਬਖ਼ਸ਼ਣਹਾਰ ਏ ਜਿਸ ਤੇਰੀ ਤਸੱਲੀ ਕੀਤੀ ਏ। ਇਹੋ ਤੇਰਾ ਕਲਿਆਣ ਕਰੂ।"

ਛੱਜੂ ਦੇ ਚਰਨੀਂ ਲੱਗ ਕੇ ਬ੍ਰਾਹਮਣ ਦੇਵਤਾ ਵੀ ਪੁਰਸ਼ਜੂਨੀ ਵਿਚ ਆ ਗਿਆ।

ਦਿੱਲੀ ਦੇ ਨੇੜੇ ਪੁੱਜੇ ਤੇ ਖ਼ਬਰਾਂ ਦਿੱਲੀ ਵਿਚ ਪੁੱਜ ਗਈਆਂ। ਜੈ ਸਿੰਘ ਔਰੰਗਜ਼ੇਬ ਦੇ ਆਖਣ ਤੇ ਅੱਗੋਂ ਆਪ ਲੈਣ ਗਿਆ ਤੇ ਬੜੇ ਚਾਅ ਨਾਲ ਸੁਆਗਤ ਕੀਤਾ:—

ਤੁਮ ਜਾਓ ਆਗੈ ਲੈਣ।
ਕਰ ਅਦਬ ਮੀਠੇ ਬੈਨ।

ਮਹਾਰਾਜ ਦੀ ਸੁਆਰੀ ਉਸੇ ਤਰ੍ਹਾਂ ਆ ਰਹੀ ਸੀ ਅੱਗੇ-ਅੱਗੇ ਨਗਾਰੇ ਵੱਜਦੇ ਨਕੀਬ (ਸੂਚਨਾ ਸੇਵਾਦਾਰ) ਦੀਆਂ ਆਵਾਜ਼ਾਂ ਉਹੋ ਸ਼ਾਹੀ ਠਾਠ-ਬਾਠ। ਸਣੇ ਸੁਆਰਾਂ ਦਿੱਲੀ ਪੁੱਜੇ, ਜਿਵੇਂ ਕਿਸੇ ਰਾਜੇ ਦੀ ਸੁਆਰੀ ਆਈ ਹੋਵੇ। ਸਾਰੀ ਦਿੱਲੀ ਹੈਰਾਨ ਸੀ ਮੂੰਹ 'ਚ ਉਂਗਲਾਂ ਪਾ ਰਹੀ ਸੀ। ਇਹ

ਦਿੱਲੀ ਵਿਚ ਪਹਿਲਾ ਮੌਕਾ ਸੀ ਇਕ ਫ਼ਕੀਰ ਦੇ ਪੁੱਤ ਦਾ ਏਨਾ ਜਾਹੋ ਜਲਾਲ ਸ਼ਾਨੋ ਸ਼ੌਕਤ ਨਾਲ ਸੁਆਗਤ ਹੋਇਆ ਹੋਵੇ, ਇਹ ਸ਼ਰਧਾ ਰਾਜਾ ਜੈ ਸਿੰਘ ਦੇ ਆਪਣੇ ਦਿਲ ਦੀ ਸੀ। ਦਿੱਲੀ ਦੇ ਲੋਕ ਆਖਣ ਲੱਗ ਪਏ ਸਨ :—

ਅਜ਼ਮਤ ਪੀਰ ਸੀ ਨਾਨਕ ਜੇਹੀ।

ਗੁਰੂ ਨਾਨਕ ਦੇਹ ਬਦਲ ਕੇ ਆਪ ਦਿੱਲੀ ਵਿਚ ਆਇਆ ਏ। ਸ਼ਾਹੀ ਜਲਾਲ ਨਾਲ ਸੁੱਖ-ਸਾਂਦ ਪੁੱਛੀ, ਸ਼ਾਹੀ ਜਲਾਲ ਨਾਲ ਆਪਣੇ ਮਹਿਲ ਵਿਚ ਲੈ ਆਂਦਾ। ਲੋਕ ਤਾਂ ਆਖਦੇ ਹਨ ਪਰ ਮੈਂ ਅੱਖੀਂ ਡਿੱਠਾ ਏ ਕਿ ਰਾਜਾ ਜੀ ਨੇ ਪਹਿਲਾਂ ਗੁਰਾਂ ਦੇ ਪੈਰ ਧੋਤੇ ਉਹਦਾ ਚਰਨਾਮਤ ਸਾਰੇ ਮਹਿਲ ਵਿਚ ਵੰਡਿਆ। ਮਹਿਲ ਤਾਂ ਪਵਿੱਤਰ ਹੋ ਹੀ ਗਿਆ ਸੀ ਨਾਲ ਲੱਗਦੀ ਦਿੱਲੀ ਮੁਤਬਰਕ ਹੋ ਗਈ। ਰਾਜਾ ਵੀ ਤਰ ਗਿਆ ਤੇ ਨਾਲੇ ਦਿੱਲੀ ਤਰ ਗਈ। ਰੱਬ ਦਾ ਪੁੱਤ ਬਿਨਾਂ ਸੱਦਿਆਂ ਕਿਸੇ ਦੇ ਘਰ ਆਪ ਆ ਜਾਏ ਤਾਂ ਸਮਝੋ ਬਰਕਤਾਂ ਆਪ ਘਰ ਆ ਗਈਆਂ। ਇਸੇ ਮਹਿਲ ਵਿਚ ਗੁਰਾਂ ਦਾ ਵਾਸਾ ਕੀਤਾ ਗਿਆ। ਉਹੋ ਕੀਰਤਪੁਰ ਵਾਲੇ ਰੰਗ ਤਮਾਸ਼ੇ, ਉਪਮਾ ਗੁਰੂ ਦੀ। ਮੱਥੇ ਟੇਕਣ ਵਾਲਿਆਂ ਦੀਆਂ ਕਤਾਰਾਂ ਦੀਆਂ ਕਤਾਰਾਂ। ਕਸਤੂਰੀ ਦੀ ਮਹਿਕ ਆਪੇ ਈ ਫੈਲ ਜਾਂਦੀ ਏ।

ਦਿੱਲੀ ਵਿਚ ਉਨ੍ਹੀਂ ਦਿਨੀ ਇਕ ਬਿਮਾਰੀ ਫੈਲ ਗਈ ਸੀ ਜਿਸ ਨੂੰ ਚੇਚਕ ਜਾਂ ਮਾਤਾ ਆਖਦੇ ਸਨ। ਰਾਜਾ ਜੀ ਨੇ ਗੁਰੂ ਜੀ ਦੀ ਮਾੜੀ ਜਿਹੀ ਪ੍ਰੀਖਿਆ ਕੀ ਲੈਣੀ ਸੀ ਪਰ ਗੁਰ ਸਿੱਖਾਂ ਦੇ ਮਨ ਵਿਚ ਜ਼ਰੂਰ ਆਇਆ। ਰਾਜਾ ਏਨਾ ਗਿਆਨੀ ਏ ਗੁਰੂ ਦਾ ਸ਼ਰਧਾਲੂ ਏ। ਅੰਮ੍ਰਿਤ ਛੱਡ ਕੇ ਜ਼ਹਿਰ ਵਿਹਾਜ ਰਿਹਾ ਏ। ਹੀਰੇ ਦੀ ਥਾਂ ਕੱਚ ਵੱਲ ਦੌੜ ਰਿਹਾ ਹੈ :—

ਇਕ ਕੇ ਪ੍ਰੇਮ ਜਾਨਿ ਚਲ ਆਏ।
ਅਬ ਕਿਮ ਡਟਹਿ ਕੁਮੀਤ ਬਿਚਲਾਏ ॥
ਨਹਿ ਦੀਰਘ ਦਰਸੀ ਮਤਿ ਮੰਦ ॥
ਨਹਿ ਚਾਹਤਿ ਪਰਲੋਕ ਅਨੰਦ ॥

ਰਾਜਾ ਜੀ ਦਾ ਦਿਲ ਬਹੁਤ ਸਾਫ ਸੀ ਸ਼ੀਸ਼ੇ ਵਾਂਗ। ਬਹੁਤ ਮਿਲਾਪੜਾ ਸੀ। ਰਾਜਾ ਔਰੰਗਜ਼ੇਬ ਤੋਂ ਵੀ ਬਹੁਤ ਤੰਗ ਸੀ ਤੇ ਕਿਸੇ ਵੇਲੇ ਦੁਖੀ ਹੋਇਆ ਸ਼ਰਾਬ ਦੇ ਦੋ ਪਿਆਲੇ ਭਰ ਲੈਂਦਾ ਤੇ ਦੋਹਾਂ ਹੱਥਾਂ ਵਿਚ ਫੜ ਕੇ ਆਖਦਾ 'ਇਕ ਪਿਆਲਾ ਦਿੱਲੀ ਦਾ ਬਾਦਸ਼ਾਹ ਏ ਦੂਜਾ ਪਿਆਲਾ ਬਾਦਸ਼ਾਹ ਦਾ ਦੁਸ਼ਮਣ, ਪਹਿਲਾਂ ਸ਼ਰਾਬ ਡੋਲ੍ਹਦਾ ਤੇ ਫਿਰ ਠਾਹ ਕਰਕੇ ਜ਼ਮੀਨ ਤੇ ਤੜ

ਦਿੰਦਾ ਇਕ ਪਿਆਲਾ ਤੇ ਆਖਦਾ "ਮੂਜ਼ੀ ਮਾਰਿਐ ਦੁਸ਼ਮਣ ਬਾਦਸ਼ਾਹ ਦਾ ਦੂਜੇ ਜਦੋਂ ਚਾਹਵਾਂ ਮਾਰ ਦੇਵਾਂ।" ਇਹ ਗੱਲਾਂ ਜਜ਼ਬਾਤ ਦੀਆਂ ਸਨ। ਉਹਦੀ ਹਿੰਮਤ, ਉਹਦੀ ਦਲੇਰੀ ਤੇ ਉਹਦੀ ਮੁਹੱਬਤ ਦੀ ਦਾਦ ਦੇਣੀ ਪੈਂਦੀ ਹੈ ਜਿਸ ਆਪਣੀ ਜਾਨ ਦੀ ਬਾਜ਼ੀ ਲਾ ਕੇ ਹਿੱਕ ਤੇ ਹੱਥ ਮਾਰ ਕੇ ਆਖਿਆ ਸੀ ਗੁਰੂ ਮਹਿਲ ਵਿਚ ਰਹਿਣਗੇ। ਮੇਰੀ ਸਲਾਹ ਤੋਂ ਬਿਨਾਂ ਕੋਈ ਹਾਕਮ ਕੋਈ ਅਹਿਦੀਆ ਮੇਰੇ ਮਹਿਲ ਦੀ ਦਹਿਲੀਜ਼ ਨਹੀਂ ਟੱਪ ਸਕਦਾ। ਗੁਰੂ ਦੇ ਹੁਕਮ ਦੇ ਮੁਤਾਬਕ ਜੇ ਉਨ੍ਹਾਂ ਦਾ ਜੀਅ ਕਰੇਗਾ ਤਦ ਬਾਦਸ਼ਾਹ ਦੀ ਹਾਜ਼ਰੀ ਭਰਨਗੇ। ਜੇ ਇਨ੍ਹਾਂ ਦਾ ਚਿਤ ਨਾ ਕੀਤਾ ਤਾਂ ਬਾਦਸ਼ਾਹ ਵੀ ਸਖ਼ਤੀ ਨਹੀਂ ਕਰ ਸਕੇਗਾ, ਇਹ ਮੇਰੇ ਮਹਿਮਾਨ ਹਨ। ਇਹ ਮੇਰੀ ਇੱਜ਼ਤ ਏ। ਮੁਗਲ ਹਕੂਮਤ ਵਿਚ ਰਾਜਾ ਜੈ ਸਿੰਘ ਦੀ ਤੂਤੀ ਬੋਲਦੀ ਸੀ। ਦਿੱਲੀ ਵਿਚ ਰਾਜਾ ਜੀ ਹੋਣ ਤਾਂ ਕੋਈ ਸੁਆਰ ਮਹਿਲ ਦੀ ਹਦੂਦ ਦੇ ਲਾਗੇ ਵੀ ਨਹੀਂ ਸੀ ਲੰਘ ਸਕਦਾ। ਰਾਜਾ ਹੋਵੇ ਔਰੰਗਜ਼ੇਬ ਦਾ ਤੇ ਇਕ ਰਾਜਪੂਤ ਰਾਜਾ ਏਨੀ ਜੁੱਰਅਤ ਕਰ ਬੈਠੇ। ਡੱਕਰੇ ਕਰਵਾ ਕੇ ਕੁੱਤਿਆਂ ਅੱਗੇ ਨਾ ਪੁਆ ਦੇਵੇ ਔਰੰਗਜ਼ੇਬ। ਰਾਜਾ ਜੀ ਦੇ ਬਚਨ ਸ਼ਾਹੀ ਕਾਨੂੰਨ ਬਣ ਜਾਂਦੇ। ਰਾਜਾ ਜੀ ਸਚਮੁੱਚ ਦੇਵਤਾ ਸਰੂਪ ਸਨ। ਰਾਜਾ ਜੀ ਦਾ ਅਹਿਸਾਨ ਸਿੱਖ ਕੌਮ ਕਦੇ ਨਹੀਂ ਦੇ ਸਕਦੀ। ਰਾਜਾ ਜੀ ਨੂੰ ਕੌਮ ਪੂਜੇਗੀ।

ਰੋਸ਼ਨ ਜ਼ਮੀਰ ਫ਼ਕੀਰ ਨੇ ਖ਼ਾਸ ਤੌਰ 'ਤੇ ਕਦਮ ਬੋਸੀ ਵਾਸਤੇ ਆਪਣੇ ਇਕ ਚੇਲੇ ਨੂੰ ਦਿੱਲੀ ਭੇਜਿਆ। ਜੀਹਦੇ ਨਾਲ ਮੁਸਲਮਾਨਾਂ ਦਾ ਅਕੀਦਾ ਹੋਰ ਪੱਕਾ ਹੋ ਗਿਆ। ਢੰਡੋਰਾ ਪਿਟਵਾਇਆ ਗਿਆ ਸਾਰੀ ਦਿੱਲੀ ਵਿਚ। ਦਿੱਲੀ ਵਾਲੇ ਮਹਿਲੀਂ ਆਣ ਢੁੱਕੇ ਜਿੱਦਾਂ ਗੁਰਾਂ ਦੇ ਹੱਥ ਤੇ ਬੈਤ ਕਰਨੀ ਹੋਵੇ। ਇਸ ਗੱਲ ਦਾ ਵੀ ਔਰੰਗਜ਼ੇਬ ਦੇ ਦਿਲ ਤੇ ਡੂੰਘਾ ਅਸਰ ਸੀ।

ਬਾਬਾ ਗੁਰਦਿੱਤਾ, ਬਾਬਾ ਬੁੱਢੇ ਦਾ ਪੋਤਰਾ, ਜਦੋਂ ਦਰਬਾਰ ਵਿਚ ਅਵਾਜ਼ੇ ਦਿੰਦਾ ਦਰਬਾਰ ਵਿਚ ਫਿਰ ਬਾਬਾ ਜੀ ਦੀ ਯਾਦ ਤਾਜ਼ਾ ਹੋ ਜਾਂਦੀ।

ਕਰੇ ਕਾਰ, ਸਭ ਕਰੇ, ਹੀਲਾ, ਭਜਨ ਪਾਠ।

ਅਰਦਾਸ ਬੰਦਗੀ ਦਾ ਪਰ ਟੇਕ ਰੱਖੋ ਮਿਹਰਾਂ ਤੇ।

ਗੁਰੂ ਹਰਿ ਕ੍ਰਿਸ਼ਨ ਦੀ ਉਪਮਾ, ਸ਼ੋਭਾ ਕਸਤੂਰੀ ਦੀ ਸੁਗੰਧ ਵਾਂਗ ਸਾਰ ਪੰਜਾਬ 'ਚ ਫੈਲ ਗਈ।

ਸਦਨੇ ਕਸਾਈ ਦੀ ਚਿੰਤਾ ਦੂਰ ਕੀਤੀ ਭਟਕੇ ਹੋਏ ਨੂੰ ਰਾਹੇ ਪਾਇਆ। ਬਸੰਤ ਨਾਂ ਦਾ ਇਕ ਬ੍ਰਾਹਮਣ ਕਾਂਸ਼ੀ ਤੋਂ ਆਇਆ ਕੁਸ਼ਟ ਰੋਗ ਦੂਰ

ਕਰਵਾਉਣ। ਇਕੋ ਵਾਰ ਬਚਨ ਕੀਤਾ ਉਹਦਾ ਰੋਗ ਅਸਮਾਨੀ ਚੜ੍ਹ ਗਿਆ। ਸਿਰਫ਼ ਮਾੜੀ ਜਿਹੀ ਉਹਦੇ ਕੰਨ ਵਿਚ ਫੂਕ ਮਾਰੀ ਸੀ ਕਿ ਤੂੰ ਉਨ੍ਹਾਂ ਨੀਚਾਂ ਦੀ ਆਪ ਹੱਥੀਂ ਸੇਵਾ ਕਰ ਜਿਨ੍ਹਾਂ ਨੂੰ ਸਾਰੀ ਉਮਰ ਦੁਰਕਾਰਦਾ ਰਿਹਾ ਏਂ। ਨੰਦ ਚੰਦ ਪੰਚ ਸੀ ਤੇ ਆਕੜ ਬੜੀ ਸੀ। ਟਿੱਚ ਸਮਝਦਾ ਸੀ ਦੁਨੀਆਂ ਨੂੰ। ਜਦੋਂ ਗੁਰਾਂ ਨਾਲ ਅੱਖਾਂ ਚਾਰ ਹੋਈਆਂ। ਇਕੋ ਗੱਲ ਤੇ ਮੋਹਿਤ ਹੋ ਗਿਆ। ਪਾਣੀ-ਪਾਣੀ ਹੋ ਗਿਆ। ਪਾਣੀ ਤੋਂ ਪਤਲਾ ਹੋਇਆ ਬੰਦਾ ਬਣ ਗਿਆ। ਗੁਰੂ ਦੇ ਬਚਨ ਸਨ :—

ਪੰਚ ਪਰਵਾਨ,
ਪੰਚ ਪਰਧਾਨੁ ॥
ਪੰਚੇ ਪਾਵਹਿ ਦਰਗਹਿ ਮਾਨ ॥
ਪੰਚੇ ਸੋਹਹਿ ਦਰਿ ਰਾਜਾਨੁ ॥
ਪੰਚ ਮਨਾਏ, ਪੰਚ ਰੁਸਾਏ ॥
ਪੰਚ ਵਸਾਏ, ਪੰਚ ਗਵਾਏ ॥
ਇਨ ਬਿਧਿ ਨਗਰੁ ਵੁਠਾ ਮੇਰੇ ਭਾਈ ॥

ਇਕ ਥਾਲ ਮੋਤੀਆਂ ਭਰਿਆ, ਖ਼ੂਬਸੂਰਤ ਪੁਸ਼ਾਕ, ਇਕ ਮਾਲਾ ਤੁਲਸੀ ਦੀ, ਇਕ ਤਸਬੀ ਹੀਰਿਆਂ ਮੋਤੀਆਂ ਜੜੀ। ਇਕ ਖਿਡੌਣਿਆਂ ਦੀ ਟੋਕਰੀ, ਨਿੱਕੀ ਜਿਹੀ ਤਲਵਾਰ, ਇਕ ਕਲਗੀ ਤੇ ਇਕ ਤਾਜ ਝਿਲਮਿਲ-ਝਿਲਮਿਲ ਕਰਦਾ ਭੇਜਿਆ ਤੇ ਨਾਲ ਹੁਕਮਨਾਮਾ ਸੀ। ਬਾਲ ਗੁਰੂ ਨੂੰ ਜਗੀਰ ਨਾਲ ਨਿਵਾਜਿਆ ਜਾਏਗਾ। ਜੇ ਦਰਬਾਰ ਵਿਚ ਆਉਣ, ਸਾਡਾ ਵੀ ਕਲਿਆਣ ਕਰਨ ਤੇ ਦਰਬਾਰ ਦੀਆਂ ਝੋਲੀਆਂ ਰਹਿਮਤਾਂ ਨਾਲ ਭਰਨ। ਸਾਡੀ ਸੁਣਨ ਤੇ ਆਪਣੀ ਦੱਸਣ। ਹੁਕਮ ਸੀ ਔਰੰਗਜ਼ੇਬ ਦਾ।

ਅੱਗੋਂ ਮੋੜਵਾਂ ਜੁਆਬ ਦਿੱਤਾ ਸਤਿਗੁਰਾਂ। ਪਿਤਾ ਜੀ ਦਾ ਹੁਕਮ ਅਟੱਲ ਏ। ਅਸੀਂ ਮੁਲਾਕਾਤ ਨਹੀਂ ਕਰ ਸਕਾਂਗੇ। ਨਜ਼ਰਾਨਾ ਕਬੂਲ, ਸ਼ੁਕਰੀਆ। ਅਸਾਂ ਆਪਣੇ ਮਤਲਬ ਦੀ ਚੀਜ਼ ਲੈ ਲਈ ਏ ਬਾਕੀ ਸਾਡੇ ਕੰਮ ਦੀਆਂ ਚੀਜ਼ਾਂ ਨਹੀਂ। ਖ਼ਰਾਬ ਨਾ ਹੋ ਜਾਣ ਇਨ੍ਹਾਂ ਦੀ ਆਬ ਨਾ ਮਾਰੀ ਜਾਏ। ਵਾਪਿਸ ਕੀਤੀਆਂ ਜਾ ਰਹੀਆਂ ਹਨ, ਬਹੁਤ ਮਿਹਰਬਾਨੀ।

ਬਾਦਸ਼ਾਹ ਬਹੁਤ ਹੈਰਾਨ ਹੋਇਆ ਸਿਰਫ ਤੁਲਸੀ ਦੀ ਮਾਲਾ। ਯਾਰੋ ਹੀਰਿਆਂ ਦੀ ਮਾਲਾ ਤੇ ਹੱਥ ਨਹੀਂ ਮਾਰਿਆ। ਇਹ ਵੀ ਜ਼ਿਦ ਦਾ ਕਾਰਨ ਹੋ ਸਕਦਾ ਏ।

ਇਕ ਦਿਨ ਬਾਦਸ਼ਾਹ ਨੇ ਨਟਖਟ ਬੇਗਮ ਦੇ ਗਲ ਵਿਚ ਰੱਖ ਪਈ ਵੇਖੀ ਤੇ ਆਖਿਆ, ਕੀ ਇਹ ਰੱਖ ਨਿਜ਼ਾਮਉਲ ਦੀਨ ਔਲੀਆ ਦੇ ਫ਼ਕੀਰਾਂ ਤੋਂ ਆਂਦੀ ਏ। ਬੇਗਮ ਪਹਿਲਾਂ ਝਿਜਕੀ, ਫਿਰ ਸ਼ਰਮਾਈ ਤੇ ਫਿਰ ਨੀਵੀਆਂ ਅੱਖਾਂ ਕਰ ਕੇ ਆਖਣ ਲੱਗੀ ਹਜ਼ੂਰ ਸ਼ਹਿਨਸ਼ਾਹ ! ਮੈਂ ਝੂਠ ਬੋਲਣ ਦੀ ਬੜੀ ਕੋਸ਼ਿਸ਼ ਕਰ ਰਹੀ ਹਾਂ ਪਰ ਮੈਥੋਂ ਝੂਠ ਨਹੀਂ ਬੋਲਿਆ ਜਾਂਦਾ। ਮੈਂ ਨਿਜ਼ਾਮੁਉਲ ਦੀਨ ਜ਼ਰੂਰ ਗਈ ਸਾਂ ਪਰ ਮੇਰਾ ਮਨ ਪਸੀਜਿਆ ਨਹੀਂ। ਇਹ ਰਾਜਾ ਮਿਰਜ਼ਾ ਸਾਹਿਬ ਦੇ ਮਹਿਲ ਤੋਂ ਲੈ ਆਈ ਹਾਂ। ਉਥੇ ਕੋਈ ਬਾਲਾ ਪੀਰ ਆਇਆ ਏ ਪੰਜਾਬ ਤੋਂ। ਉਨ੍ਹਾਂ ਆਖਿਆ ਸੀ ਬੀਬੀ ਤੂੰ ਰੱਖ ਗਲ ਵਿਚ ਪਾਉਣ ਤੇ ਲੱਗੀ ਏਂ, ਪਰ ਅੱਜ ਤੋਂ ਝੂਠ ਨਹੀਂ ਬੋਲਣਾ ਭਾਵੇਂ ਸਿਰ ਕੱਟਿਆ ਜਾਏ। ਬਾਦਸ਼ਾਹ ਨੇ ਹੱਸ ਕੇ ਗੱਲ ਟਾਲ ਦਿੱਤੀ।

ਕਾਜ਼ੀ ਦੇ ਘਰ ਕੁੜੀਆਂ ਹੀ ਜੰਮਦੀਆਂ ਸਨ। ਗੁਆਂਢਣ ਉਹਦੀ ਜ਼ਨਾਨੀ ਨੂੰ ਮਿਰਜ਼ਾ ਦੇ ਮਹਿਲ ਤੇ ਲੈ ਗਈ, ਪੰਜਵੇਂ ਮਹੀਨੇ ਵਿਚ ਸੀ ਬੇਗਮ, ਮੱਥਾ ਟੇਕਿਆ ਤੇ ਅਰਜ਼ ਕੀਤੀ, ਰੱਖ ਲਈ ਤੇ ਗਲ 'ਚ ਪਾ ਲਈ। ਕਾਜ਼ੀ ਨੇ ਵੀ ਕਈ ਵਾਰ ਹਾਸੇ 'ਚ ਪੁੱਛਿਆ ਘਰਦਿਆਂ ਪੀਰਾਂ ਨੂੰ ਤੇਲ ਦੇ ਚੂਰਮੇਂ, ਬੇਲੇ ਵਿਚ ਚੱਲੀ ਏਂ ਪਰੌਂਠੇ ਪਕਾ ਕੇ। ਜ਼ਰਾ ਚੂਰੀ ਦੀ ਮੁੱਠ ਸਾਨੂੰ ਵੀ ਦੇ ਜਾ, ਕਾਜ਼ੀ ਦੇ ਘਰ ਚੰਨ ਵਰਗਾ ਮੁੰਡਾ ਜੰਮਿਆ। ਤੈਨੂੰ ਕਿੱਦਾਂ ਪਤਾ ਏ ? ਮੈਂ ਰੱਬ ਦੇ ਬੇਟੇ ਕੋਲ ਗਈ ਸਾਂ ਉਨ੍ਹਾਂ ਮੈਨੂੰ ਰੱਖ ਦਿੱਤੀ ਏ ਤੇ ਉਨ੍ਹਾਂ ਦੀ ਬਖਸ਼ਿਸ਼ ਨਾਲ ਮੇਰੇ ਘਰ ਪੁੱਤ ਜੰਮਿਆ।

ਹਾਂ ਠੀਕ ਅਸੀਂ ਖ਼ੁਦਾ ਨੂੰ ਭੁੱਲ ਚੁੱਕੇ ਹਾਂ ਤੇ ਉਹ ਖ਼ੁਦਾ ਨੂੰ ਅੱਠੇ ਪਹਿਰ ਯਾਦ ਕਰਦੇ ਹਨ। ਖ਼ੁਦਾ ਉਨ੍ਹਾਂ ਦੇ ਬਹੁਤ ਨੇੜੇ ਹੈ। ਅੱਛਾ ਖ਼ੁਦਾ ਭਲਾ ਕਰੇ। ਲੱਡੂਆਂ ਦਾ ਥਾਲ ਭਰ ਕੇ ਦੇ ਕੇ ਆਵੀਂ। ਯਕੀਨ ਪੱਕਾ ਹੋ ਗਿਆ। ਬੱਚਾ ਲੈ ਕੇ ਮੱਥਾ ਟੇਕਣ ਗਈ ਬੇਗਮ। ਇਹੋ ਜਿਹੀਆਂ ਨਿੱਕੀਆਂ ਨਿੱਕੀਆਂ ਗੱਲਾਂ ਕਾਰਨ ਗੁਰੂ ਦੇ ਚਰਚੇ ਜਣੇ ਖਣੇ ਦੇ ਬੁੱਲ੍ਹਾਂ ਤੇ ਫੁੰਮਣੀਆਂ ਪਾਉਣ ਲਗ ਪਏ। ਇਕ ਲੰਗਰ ਨੇ ਮੌਜ ਬਣਾ ਛੱਡੀ ਸੀ। ਭੁੱਖੇ ਢਿੱਡ ਭਰਦੇ ਤੇ ਸਾਰੀ ਦਿੱਲੀ ਵਿਚ ਢੰਡੋਰਾ ਫੇਰਦੇ। ਇਹ ਵੀ ਦਿੱਲੀ ਲਈ ਇਕ ਨਵੀਂ ਗੱਲ ਸੀ। ਬਾਦਸ਼ਾਹ ਇਸ ਗੱਲੋਂ ਵੀ ਸੜ ਭੁੱਜ ਕੇ ਕੋਲਾ ਹੋ ਚੁੱਕਾ ਸੀ। ਮਹਿਲ ਵਿਚ ਦਿਨ-ਬਦਿਨ ਭੀੜ ਵਧ ਰਹੀ ਸੀ ਸ਼ਰਧਾ ਡੁੱਲ੍ਹ-ਡੁੱਲ੍ਹ ਪੈਣ ਲੱਗ ਪਈ। ਕੋਈ ਸਤਿਨਾਮ ਦਾ ਸਿਮਰਨ ਮੰਗਦਾ ਕੋਈ ਸੁਖ ਸਤ, ਕੋਈ ਧਨ ਮੰਗਦਾ, ਕੋਈ ਪੁੱਤ ਮੰਗਦਾ। ਕੋਈ ਚੌਰਾਸੀ ਤੋਂ ਛੁਟਕਾਰਾ

ਚਾਹੁੰਦਾ। ਕੋਈ ਮਨ ਹੀ ਮਨ ਵਿਚ ਮੰਗ ਕਰਦਾ ਤੇ ਕੋਈ ਮੂੰਹ ਤੋਂ ਬੋਲ ਕੱਢਦਾ। ਗੁਰੂ ਸਨ ਕਿ ਸਭ ਦੀ ਸੁਣਦੇ ਤੇ ਸਭ ਤੇ ਮਿਹਰਾਂ ਕਰਦੇ ਜਦੋਂ ਇਕ ਦੂਜੇ ਨੂੰ ਮਿਲਦੇ ਤੇ ਆਖਦੇ ਬਾਲ ਗੋਪਾਲ, ਕ੍ਰਿਸ਼ਨ ਮੋਰਾਰ, ਗੋਕਲ ਦਾ ਗਵਾਲਾ ਦਿੱਲੀ ਨਗਰੀ ਤਾਰਨ ਆਇਆ ਏ। ਇਸ ਦਰਬਾਰ ਵਿਚ ਰਾਜਾ ਤੇ ਰੰਕ ਇਕ ਬਰਾਬਰ ਹਨ।

ਉਨ੍ਹੀਂ ਦਿਨੀ ਦਿੱਲੀ ਨੂੰ ਇਕ ਅਜੀਬ ਬੀਮਾਰੀ ਨੇ ਜੱਫਾ ਮਾਰਿਆ। ਸੂਈ ਵਾਂਗ ਇਕ ਵਾਰ ਚੋਭ ਜਿਹੀ ਹੁੰਦੀ ਤੇ ਫ਼ਿਰ ਸਾਰੇ ਪਿੰਡੇ 'ਚ ਸੂਈਆਂ ਚੁਭਣ ਲੱਗਦੀਆਂ। ਦੂਜੇ ਦਿਨ ਤਾਪ ਚੜ੍ਹਦਾ ਤੇ ਬੰਦਾ ਤੜਪ-ਤੜਕ ਕੇ ਭੁੰਜੇ ਡਿੱਗਦਾ ਤੇ ਤੀਜੇ ਦਿਨ ਮੌਤ ਹੋ ਜਾਂਦੀ। ਇਕ-ਇਕ ਦਿਨ ਵਿਚ ਹਜ਼ਾਰਾਂ ਦੀ ਗਿਣਤੀ 'ਚ ਮੌਤਾਂ ਹੁੰਦੀਆਂ। ਮੁਰਦੇ ਫੂਕਣ ਵਾਲਿਆਂ ਦੀਆਂ ਕਤਾਰਾਂ ਲੱਗੀਆਂ ਹੋਈਆਂ ਸਨ, ਵਾਰੀ ਨਾ ਆਉਂਦੀ। ਬਾਦਸ਼ਾਹ ਦੁਖੀ ਸੀ ਹਕੀਮ ਪਰੇਸ਼ਾਨ। ਇਕ ਦਿਨ ਬਾਲ ਗੁਰੂ ਬਾਹਰ ਨਿਕਲੇ ਜੀਹਦੇ ਸਿਰ ਤੇ ਸੋਟੀ ਛੁਹਾਉਂਦੇ ਉਹਦੀ ਦੇਹ ਨਰੋਈ ਹੋ ਜਾਂਦੀ। ਇਸ ਗੱਲ ਤੇ ਬਾਦਸ਼ਾਹ ਵੀ ਖੁਸ਼ ਸੀ। ਬਾਦਸ਼ਾਹ ਨੇ ਵੀ ਕਈ ਵਾਰ ਖ਼ਜ਼ਾਨੇ ਦਾ ਮੂੰਹ ਖੋਲ੍ਹਿਆ ਤੇ ਗੁਰੂ ਦੇ ਭੰਡਾਰੇ 'ਚ ਪਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਪਰ ਗੁਰਾਂ ਨੇ ਉਸ ਨੂੰ ਵੀ ਨਾ ਕਬੂਲਿਆ। ਸ਼ਾਹੀ ਖ਼ੈਰਾਇਤ ਵੰਡੀ ਜਾਂਦੀ। ਅੱਧੀ ਹਾਕਮ ਖਾ ਜਾਂਦੇ ਤੇ ਅੱਧੀ ਲੋਕਾਂ ਦੀ ਝੋਲੀ ਪੈਂਦੀ। ਇਧਰੋਂ ਬੱਦਲ ਉੱਡਦੇ ਤੇ ਰਹਿਮਤਾਂ ਦੀ ਬਰਖਾ ਕਰ ਜਾਂਦੇ। ਜਨਤਾ ਦਾ ਤਾਂ ਕਲਿਆਣ ਚਾਹੀਦਾ ਹੈ। ਲੋਕ ਧੰਨ-ਧੰਨ ਕਰਦੇ ਤੇ ਆਖਦੇ 'ਡਿਠਿਆਂ ਸਭੁ ਦੁਖ ਜਾਏ'। ਭੀੜ ਐਨੀ ਵਧ ਗਈ ਸੀ ਕਿ ਸਾਹਿਬਾਂ ਨੇ ਇਕ ਚੁਬੱਚਾ ਬਣਾ ਦਿੱਤਾ। ਜਿਹੜਾ ਉਸ 'ਚੋਂ ਮੂੰਹ ਧੋ ਲੈਂਦਾ। ਉਹਦਾ ਕਸ਼ਟ ਨਿਵਾਰਨ ਹੋ ਜਾਂਦਾ। ਮਿਰਜ਼ਾ ਸਾਹਿਬ ਦਾ ਮਹਿਲ ਕਾਸ਼ੀ ਬਣ ਗਿਆ। ਮੱਕੇ ਵਾਂਗ ਲੋਕ ਸਿਜਦਾ ਕਰਨ ਲੱਗ ਪਏ। ਬਾਦਸ਼ਾਹ ਨੂੰ ਚਾਹ ਸੀ ਕਿ ਮੈਂ ਵੀ ਗੋਰਾ ਮੁੱਖੜਾ ਵੇਖਾਂ ਨੂਰਾਨੀ ਚਿਹਰਾ ਗੁਰੂ ਦਾ। ਰਾਤੀਂ ਚੋਰੀ ਚੋਰੀ ਕਈ ਮੁਲਾਣੇ ਮੌਲਵੀ ਧੌਲੀਆਂ ਦਾੜ੍ਹੀਆਂ ਵਾਲੇ ਮਹਿਲ ਦੀ ਧੂੜ ਚੁੱਕ-ਚੁੱਕ ਮੱਥੇ ਤੇ ਲਾਉਂਦੇ ਵੇਖੇ ਗਏ। ਇਨ੍ਹਾਂ ਗੱਲਾਂ ਤੋਂ ਵੀ ਕਈਆਂ ਦੇ ਢਿੱਡ ਵਿਚ ਸੂਲ ਉੱਠੇ।

ਫ਼ਕੀਰੀ ਟੋਟਕੇ ਤੇ ਦਵਾ ਫੱਕਰਾਂ ਦੀ, ਸਭ ਬੇਕਾਰ ਹੋ ਗਏ। ਮਹਿਲ ਵਾਲਿਆਂ ਕੋਲ ਕੀ ਸੁੰਢ ਦੀ ਗੰਢੀ ਏ ਉਹਦੀ ਭਾਲ ਕਰ ਰਹੇ ਸਨ। ਕਿਲੇ ਦੀ ਚਾਰਦੀਵਾਰੀ ਵਿਚ ਗੁਰੂ ਦੇ ਨਾਂ ਦੀਆਂ ਟੱਲੀਆਂ ਵੱਜਣ ਲੱਗ ਪਈਆਂ।

ਬੇਗਮਾਂ ਨੇ ਥਾਲੀਆਂ ਭਰ-ਭਰ ਕੇ ਨਜ਼ਰਾਨੇ ਭੇਜੇ। ਗੁਰੂ ਨੇ ਹੱਥ ਲਾ ਕੇ ਸਾਰੇ ਖੈਰਾਇਤ ਕਰ ਦਿੱਤੇ। ਕੱਲ੍ਹ ਦਾ ਜੰਮਿਆ ਬੱਚਾ ਵੀ ਗੁਰੂ ਦਾ ਨਾਂ ਜਾਣਦਾ ਸੀ ਦਿੱਲੀ ਵਿਚ ਫੁੱਲਾਂ ਦੀ ਵਰਖਾ ਹੁੰਦੀ ਸਾਰੇ ਵੇਖਦੇ ਸਨ ਪਰ ਅੰਗਿਆਰ ਸੁੱਟਣ ਵਾਲੇ ਅੱਗ ਦੇ ਕੋਇਲੇ ਵੀ ਵਿਚ ਸੁੱਟ ਦੇਂਦੇ। ਕਿਸੇ ਦੇ ਘਰ ਵਿਚ ਢੋਲਕੀ ਵੱਜਦੀ ਵੇਖ ਕੇ ਉਹ ਹੋਰ ਕੁਝ ਵੀ ਨਾ ਕਰਦੇ ਤਾਂ ਆਪਣੇ ਮੁੰਡੇ ਦੇ ਮੂੰਹ ਤੇ ਪੰਜ ਸੱਤ ਚਪੇੜਾਂ ਜੜ ਦਿੰਦੇ ਤਾਂ ਜੋ ਉਹ ਚਾਂਗਰਾਂ ਮਾਰੇ ਤਾਂ ਗੁਆਂਢੀ ਦੀ ਖੁਸ਼ੀ ਵਿਚ ਵਿਘਨ ਪਵੇ। ਭਾਵੇਂ ਬਾਦਸ਼ਾਹ ਆਪਣੇ ਵਲੋਂ ਕੁਝ ਨਹੀਂ ਸੀ ਕਰਨਾ ਚਾਹੁੰਦਾ ਪਰ ਤੁਖਣਾ ਦੇਣ ਵਾਲੇ ਬਾਦਸ਼ਾਹ ਨੂੰ ਮਜਬੂਰ ਕਰਦੇ। ਇਸਲਾਮ-ਇਸਲਾਮ ਦਾ ਨਾਂ ਲੈ ਕੇ ਗੱਲ-ਗੱਲ ਤੇ ਕੁਫ਼ਰ ਦਾ ਫਤਵਾ ਦਿੰਦੇ।

ਪਹਿਰਾ ਦਿਨ-ਬ-ਦਿਨ ਸਖ਼ਤ ਹੁੰਦਾ ਜਾ ਰਿਹਾ ਸੀ ਭਾਵੇਂ ਲੋਕ ਵੇਖ ਨਹੀਂ ਸਨ ਸਕਦੇ ਪਰ ਸਿਖ ਮਹਿਸੂਸ ਕਰ ਰਹੇ ਸਨ ਤੇ ਰਾਜਾ ਜੀ ਕਦੇ-ਕਦੇ ਆਖਦੇ, ਬਾਦਸ਼ਾਹ ਦਾ ਦਿਮਾਗ ਫਿਰ ਗਿਆ ਏ ਰਾਹ ਜਾਂਦਾ ਵੈਰ ਖ਼ਰੀਦਦਾ ਏ। ਮਜ਼ਹਬ ਦਾ ਜਨੂੰਨ ਬੰਦੇ ਨੂੰ ਪਾਗਲ ਬਣਾ ਦਿੰਦਾ ਏ। ਪਰ ਜਦੋਂ ਬਾਦਸ਼ਾਹ ਨਿਵੇਕਲਾ ਹੋ ਕੇ ਸੋਚਦਾ ਤਾਂ ਮੋਮ ਵਾਂਗੂ ਨਰਮ ਹੋ ਜਾਂਦਾ ਤੇ ਜਦੋਂ ਕਾਜ਼ੀ ਦਾ ਪਾਰਾ ਗਰਮ ਹੋਇਆ ਵੇਖਦਾ ਤਾਂ ਉਹਦੇ ਅੱਗੇ ਹਥਿਆਰ ਸੱਟ ਦਿੰਦਾ। ਜ਼ਾਹਰਾ ਕੋਈ ਸਖ਼ਤੀ ਨਹੀਂ ਸੀ। ਪਰ ਅੰਦਰਖਾਨੇ ਹਰ ਬੰਦੇ ਤੇ ਨਿਗਾਹ ਰੱਖੀ ਜਾਂਦੀ। ਇਸ ਜਵਾਲਾ ਨੂੰ ਮੱਧਮ ਕਰ ਦਿੱਤਾ ਜਾਏ ਤਾਂ ਚੰਗਾ ਏ। ਨਹੀਂ ਤਾਂ ਇਸਲਾਮੀ ਹਕੂਮਤ ਦੇ ਖ਼ਾਬ ਮਿੱਟੀ ਵਿਚ ਮਿਲ ਜਾਣਗੇ। ਰਾਜਪੂਤ ਰਾਜਿਆਂ ਦਿੱਲੀ ਦੇ ਤਖ਼ਤ ਤੇ ਆਪਣਾ ਹੱਕ ਜਮਾ ਲੈਣਾ ਏ। ਮੁਗ਼ਲ ਅੱਯਾਸ਼ ਤੇ ਬੁਜ਼ਦਿਲ ਹੋ ਚੁੱਕੇ ਹਨ ਪਰ ਰਾਜਪੂਤ ਅਜੇ ਵੀ ਬਹਾਦਰ ਹਨ, ਜ਼ਬਾਨ ਦੇ ਧਨੀ ਹਨ, ਧੋਖੇਬਾਜ਼ ਨਹੀਂ, ਮੁਗਲੇ ਹਕੂਮਤ ਦੇ ਝੰਡੇ ਰਾਜਪੂਤਾਂ ਦੇ ਬਲਬੂਤੇ ਤੇ ਹੀ ਝੂਲਦੇ ਹਨ। ਮੈਨੂੰ ਕਿਸੇ ਕੀਮਤ ਤੇ ਇਸਲਾਮੀ ਜਜ਼ਬੇ ਹੇਠ ਆ ਕੇ ਵਿਗਾੜ ਪੈਦਾ ਨਹੀਂ ਕਰਨਾ ਚਾਹੀਦਾ। ਹਕੂਮਤ ਦਾ ਐਨਾ ਵਿਸਥਾਰ ਹੋ ਗਿਆ ਏ ਕਿ ਇਸ ਨੂੰ ਸੰਭਾਲਣਾ ਵੀ ਇਕ ਸਿਰਦਰਦੀ ਏ। ਡਾਂਗ ਰਾਜਪੂਤ ਦੇ ਮੋਢੇ ਤੇ ਰੱਖ ਕੇ ਈ ਮਾਰੀ ਜਾਏ ਤਾਂ ਬੇਹਤਰ ਏ। ਜਦੋਂ ਵੀ ਬਦਨਾਮ ਹੋਵੇ ਤਾਂ ਰਾਜਪੂਤ। ਮੈਂ ਨ੍ਹਾਤਾ ਧੋਤਾ ਘੋੜਾ ਫਿਰ ਪਾਰਸ ਬਣਿਆ ਰਹਾਂ। ਜੇ ਮੈਨੂੰ ਇਸ ਬਾਲ ਗੁਰੂ ਦਾ ਗਲ ਘੁੱਟਣਾ ਈ ਪੈਣਾ ਏ ਤਾਂ ਮੈਂ ਰਾਮ ਰਾਇ ਨੂੰ ਆਪਣਾ ਹੱਥਾ

ਕਿਉਂ ਨਾ ਬਣਾਵਾਂ। ਉਹ ਆਪਣੇ ਭਰਾ ਦੇ ਗਲ ਤੇ ਆਪ ਛੁਰੀ ਫੇਰੇ ਤੇ ਮੈਂ ਤਮਾਸ਼ਾ ਵੇਖਦਾ ਰਹਾਂ। ਜਦੋਂ ਬੁੱਕ ਸੁਆਹ ਦੀ ਪਵੇ ਤਾਂ ਰਾਮ ਰਾਇ ਦੇ ਸਿਰ ਵਿਚ ਪਵੇ। ਮੇਰੇ ਤੇ ਕੋਈ ਉਂਗਲ ਨਾ ਕਰੇ। ਕੋਈ ਹੱਸੇ ਤੇ ਕੋਈ ਰੋਵੇ ਸੁਥਰਾ ਘੋਲ ਪਤਾਸੇ ਪੀਵੇ।

ਪਹਿਰੇ ਦੀ ਸਖਤੀ ਨੂੰ ਸਿਆਣੇ ਤਾੜ ਰਹੇ ਸਨ। ਪਰ ਕੀ ਕਰਦੇ ਜ਼ਬਾਨ ਬੰਦ ਸੀ। ਤਾਲੇ ਲੱਗੇ ਹੋਏ ਸਨ। ਹਕੂਮਤ ਦੀ ਦੌਲਤ ਉਨ੍ਹਾਂ ਦੇ ਅੰਦਰ ਪ੍ਰਵੇਸ਼ ਕਰ ਚੁੱਕੀ ਸੀ ਪਰ ਵਿਚੋਂ ਸਾਰੇ ਝੂਰ ਰਹੇ ਸਨ। ਕੀ ਇਹ ਇਨਸਾਫ਼ ਏ? ਖ਼ੁਦਾ ਇਸ ਤਰ੍ਹਾਂ ਖੁਸ਼ ਨਹੀਂ ਹੁੰਦਾ। ਖ਼ੁਦਾ ਦੇ ਬੰਦੇ ਤੇ ਐਨੀ ਸਖਤੀ ਇਹ ਵੀ ਇਕ ਤਰ੍ਹਾਂ ਦੀ ਜ਼ਿਦ ਏ। ਜ਼ੰਜੀਰਾਂ ਲੋਹੇ ਦੀਆਂ ਸਨ, ਸੋਨੇ ਦੀਆਂ ਹੋਣ ਤਾਂ ਲੋਕ ਸ਼ੌਕ ਨਾਲ ਹੱਥੀਂ ਪਾ ਲੈਂਦੇ ਹਨ। ਮਿੱਠੀ ਚੂਰੀ ਘਿਓ 'ਚ ਕੁੱਟੇ ਭਾਵੇਂ ਅੰਦਰ ਜ਼ਹਿਰ ਨਾ ਰਲੀ ਹੋਵੇ ਲੋਕ ਚਾਈਂ-ਚਾਈਂ ਖਾ ਲੈਣਗੇ। ਬਾਦਸ਼ਾਹ ਦੇ ਮੁੱਖ ਤੋਂ ਫੁੱਲ ਝੜਦੇ ਹਨ ਪਰ ਅੰਦਰੋਂ ਅੰਦਰ ਇਕ-ਇਕ ਸਾਹ ਨਾਲ ਵੀਹ-ਵੀਹ ਜ਼ਹਿਰੀਲੇ ਸੱਪ ਛੱਡਦਾ ਏ!

ਪਹਿਰਾ ਉਠਾ ਲੈਣਾ ਚਾਹੀਦਾ ਏ ਬਾਦਸ਼ਾਹ ਨੂੰ ਨਹੀਂ ਤੇ ਕਿਆਮਤ ਆ ਜਾਏਗੀ। ਇਕ ਫ਼ਕੀਰ ਆਖਣ ਲੱਗਾ। ਖ਼ੁਦਾ ਦੀ ਸਵਾਰੀ ਆ ਰਹੀ ਏ। ਕੁਫ਼ਰ ਦੇ ਬੱਦਲ ਫਟ ਰਹੇ ਹਨ। ਰਹਿਮਤ ਦੀ ਵਰਖਾ ਹੋ ਰਹੀ ਏ। ਦਿੱਲੀ ਤਬਾਹ ਹੋ ਜਾਏਗੀ। ਕੋਈ ਬਾਦਸ਼ਾਹ ਨੂੰ ਸਮਝਾਏ। ਕਿੱਥੇ ਹਨ ਰਾਜਾ ਜੀ? ਉਹ ਤੇ ਦੱਖਣ ਵਿਚ ਹਨ। ਹੁਣ ਦਿੱਲੀ ਨਹੀਂ ਬਚ ਸਕਦੀ। ਯਾ ਅੱਲਾ! ਰਹਿਮ!!

ਕਈ ਤਰ੍ਹਾਂ ਦੀਆਂ ਅਵਾਜ਼ਾਂ ਦਿੱਲੀ ਦੀਆਂ ਗਲੀਆਂ ਬਜ਼ਾਰਾਂ ਕੂਚਿਆਂ ਵਿਚੋਂ ਆਉਂਦੀਆਂ। ਕੌਣ ਸੁਣਦਾ ਏ। ਕਿਸ ਨੂੰ ਫੁਰਸਤ ਏ। ਇਹੋ ਜਿਹੀਆਂ ਅਵਾਜ਼ਾਂ ਜਿਹੜੀਆਂ ਆਮ ਬੰਦਿਆਂ ਦੀਆਂ ਹੋਣ। ਉਹ ਸਿਰਫ਼ ਕਾਜ਼ੀ, ਮੌਲਵੀ ਜਾਂ ਬਾਦਸ਼ਾਹ ਦੇ ਕੰਨ ਵਿਚ ਫੂਕ ਮਾਰਨ ਵਾਲੇ ਸੁਣਾਉਂਦੇ। ਮੋਟੀ ਲੱਛੇਦਾਰ ਆਵਾਜ਼ ਜਨਤਾ ਦੇ ਕੰਨੀਂ ਛੇਤੀ ਪੈ ਜਾਂਦੀ।

ਪਹਿਰੇ ਦੀ ਸਖ਼ਤੀ ਵੇਖ ਕੇ ਸਿਆਣੇ ਬੰਦੇ ਹਕੂਮਤ ਦੀ ਨਬਜ਼ ਛੇਤੀ ਪਛਾਣ ਲੈਂਦੇ ਹਨ। ਔਰੰਗਜ਼ੇਬ ਦਿਲੋਂ ਨਹੀਂ ਸੀ ਚਾਹੁੰਦਾ ਪਰ ਫਿਰ ਵੀ ਪਹਿਰਾ ਸਖ਼ਤ ਹੁੰਦਾ ਜਾ ਰਿਹਾ ਸੀ। ਅਹਿਲਕਾਰ ਆਪਣੀ ਮਰਜ਼ੀ ਨਾਲ ਹੁਕਮ ਦੀ ਵਰਤੋਂ ਕਰੀ ਜਾ ਰਹੇ ਸਨ ਜਾਂ ਕਾਜ਼ੀ ਦੇ ਮੂੰਹ ਲੱਗਦੇ ਆਪਣੀ ਮਰਜ਼ੀ ਨਾਲ ਮਨਮਾਨੀ ਕਰ ਲੈਂਦੇ। ਇਉਂ ਲੱਗਦਾ ਸੀ ਜਿਵੇਂ ਕੁਝ ਹੋਣ

ਵਾਲਾ ਏ। ਕੋਈ ਚੰਨ ਜ਼ਰੂਰ ਚੜ੍ਹੇਗਾ। ਕੋਈ ਆਫ਼ਤ ਕਿਸੇ ਗਲੀ ਵਿਚ ਬੂਥੀ ਜ਼ਰੂਰ ਕੱਢੇਗੀ। ਜਾਂ ਬੋਦੀ ਵਾਲਾ ਤਾਰਾ ਚੜ੍ਹਨ ਵਾਲਾ ਏ ਜਾਂ ਲਾਲ ਹਨੇਰੀ ਚੜ੍ਹੇਗੀ ਜੁੰਮੇਸ਼ਾਹ ਦੀ। ਲੱਛਣ ਕੁਝ ਇਸ ਤਰ੍ਹਾਂ ਜਾਪਦੇ ਸਨ।

ਮਹਿਲ ਵਿਚ ਕੀ ਵਰਤ ਰਹੀ ਸੀ ਬਾਹਰ ਵਾਲਾ ਕੋਈ ਨਹੀਂ ਸੀ ਜਾਣ ਸਕਦਾ। ਮਹਿਲ ਵਾਲੇ ਬਾਹਰ ਵਾਲਿਆਂ ਨੂੰ ਕੁਝ ਦੱਸ ਵੀ ਨਹੀਂ ਸਕਦੇ ਅੰਦਰ ਹੀ ਪੀਵੀ ਜਾ ਰਹੇ ਸਨ।

ਪਹਿਰਾ ਹੋਰ ਸਖ਼ਤ ਹੋ ਗਿਆ ਨਿਗਰਾਨੀ ਹੋਰ ਵਧ ਗਈ। ਮਹਿਲ ਦੀ ਉੱਪਰਲੀ ਜਨਤਾ ਦਾ ਦਿਲ ਮੁੱਠ ਵਿਚ ਆ ਰਿਹਾ ਸੀ। ਘਬਰਾ ਰਹੇ ਸਨ ਲੋਕ। ਆਖ਼ਰ ਸਤਿਗੁਰਾਂ ਇਸ ਹਾਲਤ ਨੂੰ ਪਛਾਣਿਆ ਤੇ ਨਿਰਣਾ ਲੈ ਲਿਆ।

ਬਾਦਸ਼ਾਹ ਸਾਹਮਣੇ ਨਹੀਂ ਝੁਕਣਾ। ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ। ਬਾਦਸ਼ਾਹ ਦੀ ਜੀ ਹਜ਼ੂਰੀ ਨਹੀਂ ਕਰਨੀ। ਕਰਾਮਾਤ ਨਹੀਂ ਵਿਖਾਉਣੀ। ਪਿਤਾ ਜੀ ਦੇ ਹੁਕਮ ਦੀ ਉਲੰਘਣਾ ਨਹੀਂ ਕਰਨੀ ਭਾਵੇਂ ਜਾਨ ਤੋਂ ਹੱਥ ਕਿਉਂ ਨਾ ਧੋਣੇ ਪੈਣ, ਸ਼ਹਾਦਤ ਕਿਉਂ ਨਾ ਦੇਣੀ ਪਵੇ, ਸ਼ਹਾਦਤ ਵੀ ਦੇਵਾਂਗੇ।

ਬੇਹੋਸ਼ੀ ਪੈਰ-ਪੈਰ ਤੇ ਵਧ ਰਹੀ ਸੀ। ਮਾਤਾ ਦਾ ਜ਼ੋਰ ਭਰਵਾਂ ਸੀ। ਸੇਵਾਦਾਰ, ਸੇਵਕ, ਸਿੱਖ ਪਲੰਘ ਦੇ ਦੁਆਲੇ ਬੈਠੇ ਹੋਏ ਸਨ।

—ਆਖ਼ਰਕਾਰ ਮਾਤਾ ਜੀ ਨੇ ਪੁੱਛ ਹੀ ਲਿਆ, ਲਾਲ ਜੀ! ਇਹ ਕੀ ਭਾਣਾ ਵਰਤ ਰਿਹਾ ਏ?

—ਅਸੀਂ ਸਰੀਰ ਛੱਡਣ ਦੀ ਤਿਆਰੀ ਕਰ ਲਈ ਹੈ।

—ਇਸੇ ਉਮਰ ਵਿਚ?

—ਸਾਡਾ ਕਾਰਜ ਪੂਰਾ ਹੋ ਗਿਆ ਏ ਜਿਹੜਾ ਅਸੀਂ ਕਰਨ ਆਏ ਸਾਂ।

—ਅਜੇ ਤੇ ਤੁਸੀਂ ਹੁਣੇ ਗੁਰੂ ਨਾਨਕ ਦੀ ਗੱਦੀ ਤੇ ਬੈਠੇ ਰਹਿਮਤਾਂ ਵੰਡ ਰਹੇ ਸਓ। ਅਨੰਦ ਹੀ ਅਨੰਦ ਸੀ ਮਹਿਲ ਵਿਚ। ਸਭ ਧੰਨ-ਧੰਨ ਆਖ ਰਹੇ ਸ਼ਨ। ਦ੍ਰਿੜਤਾ ਤੇ ਖ਼ੂਬੀ ਨਾਲ ਤੁਸੀਂ ਗੁਰੂ ਦੀ ਜੋਤ ਦਾ ਪ੍ਰਕਾਸ਼ ਕਰ ਰਹੇ ਸਓ। ਐਨੀ ਛੇਤੀ ਫੈਸਲਾ ਨਹੀਂ ਕਰੀਦਾ।

—ਸਾਨੂੰ ਹੁਕਮ ਆ ਗਿਆ ਏ ਹੁਣ ਅਸੀਂ ਨਹੀਂ ਠਹਿਰਨਾ।

ਘੱਲੇ ਆਵਹਿ ਨਾਨਕਾ ਸਦੇ ਉਠੀ ਜਾਇ ॥

—ਪਰ ਐਨੀ ਜਲਦੀ ਕੀ?

—ਮਾਤਾ ਜੀ ਜਦੋਂ ਹੁਕਮ ਆ ਜਾਏ ਦਰਬਾਨ ਬਾਹਰ ਖੜ੍ਹੇ ਹੋਣ ਫਿਰ ਹੁਕਮ-ਅਦੂਲੀ ਕਾਹਦੀ।

—ਤੁਸੀਂ ਜਾਣਦੇ ਹੋ ਸੋਢੀ ਝਗੜਾਲੂ ਹਨ. ਸੋਢੀ ਸ਼ਰੀਕ ਹਨ। ਸ਼ਰੀਕਾਂ ਵਾਂਗੂੰ ਵਰਤਦੇ ਹਨ। ਉਹ ਪਿੱਛੋਂ ਖਰੂਦ ਮਚਾਉਣਗੇ। ਕੌਣ ਮੋੜੂ ਉਨ੍ਹਾਂ ਨੂੰ ਉਹ ਤੇ ਹੁਣੇ ਈ ਲਾਠੀਆਂ ਨੂੰ ਸੰਮ ਚੜ੍ਹਾਈ ਫਿਰਦੇ ਹਨ।

—ਗੁਰੂ ਨਾਨਕ। ਮਾਤਾ ਜੀ ਇਹ ਸਭ ਵਿਧਾਤਾ ਦੇ ਲਿਖੇ ਅਨੁਸਾਰ ਹੋ ਰਿਹਾ ਏ, ਇਸ ਨੂੰ ਘੜੀ ਮੁੜੀ ਸੋਚਣਾ ਤੇ ਮੁੜ-ਮੁੜ ਪਾਣੀ ਨੂੰ ਰਿੜਕੀ ਜਾਣਾ ਕੁਝ ਫ਼ਾਇਦਾ ਨਹੀਂ। ਗੁਰੂ ਦੀ ਗੱਦੀ ਨੂੰ ਕੋਈ ਬੰਦਾ ਨਹੀਂ ਹਿਲਾ ਸਕਦਾ। ਇਹ ਧੁਰ ਦੀ ਬਖ਼ਸ਼ਿਸ਼ ਏ। ਇਹ ਸੁੱਚੀ ! ਇਹ ਉੱਤਮ ਤੇ ਭੱਠੀ ਵਿਚੋਂ ਪੱਕ ਕੇ ਕੁੰਦਨ ਬਣ ਕੇ ਨਿਕਲੀ ਹੋਈ ਏ। ਗੁਰੂ ਬਾਬੇ ਦੀ ਧਰੀ ਨੀਂਹ ਅਟੱਲ ਏ ਦ੍ਰਿੜ੍ਹ ਰਹੇਗੀ ਤੇ ਸਦਾ ਵੰਡਦੀ ਰਹੇਗੀ ਬਰਕਤਾਂ :—

ਅਬਚਲ ਨੀਵ ਹੈ ਗੁਰ ਕੇਰੀ ॥
ਰਹੇ ਸਦਾ ਕਿਵ ਸੁਖਦ ਬਢੇਰੀ ॥

ਫਿਰ ਫ਼ਰਮਾਇਆ, ਤੁਸੀਂ ਤਾਂ ਮੇਰੀ ਮਾਤਾ ਹੋ। ਤੁਹਾਨੂੰ ਤੇ ਘੱਟ ਤੋਂ ਘੱਟ ਹੋਰਨਾਂ ਨਾਲੋਂ ਵੱਖਰਾ ਸੋਚਣਾ ਚਾਹੀਦਾ ਏ। ਜਗਤ ਰਚਨਾ ਦਾਤੇ ਨੇ ਰਚੀ ਏ। ਖੇਲ ਤਮਾਸ਼ਾ ਏ ਚਾਰ ਦਿਨ ਦਾ। ਹਰ ਰੋਜ਼ ਚਾਨਣੀ ਰਾਤ ਨਹੀਂ ਰਹਿੰਦੀ। ਹਨੇਰੇ ਨੇ ਵੀ ਕਦੀ ਆਪਣਾ ਪ੍ਰਕਾਸ਼ ਵਿਖਾਉਣਾ ਏ। ਇਹ ਦੋਵੇਂ ਕੁਦਰਤ ਦੇ ਰੰਗ ਹਨ। ਕੁਦਰਤ ਦੇ ਕਾਨੂੰਨ ਤੇ ਉਹਦੀ ਰਜ਼ਾ ਵਿਚ ਈ ਰਹਿਣਾ ਚਾਹੀਦਾ ਏ। ਸੰਸਾਰ ਨਾਸ਼ਵਾਨ ਏ। ਏਸ ਨਾਲ ਪ੍ਰੀਤੀ ਕਰਨ ਨਾਲ ਕਦੇ ਕਿਸੇ ਦੀ ਝੋਲੀ ਵਿਚ ਸੁੱਖ ਪਿਆ ਏ ? ਕਦੀ ਨਹੀਂ, ਹਮੇਸ਼ਾ ਦੁੱਖ ਈ ਦੁੱਖ। ਇਹ ਜਗਤ ਇਕ ਛਲਾਵਾ ਏ ਬੱਦਲ ਦੀ ਛਾਈ ਵਾਂਗੂੰ ਬਾਜ਼ੀਗਰ ਦੀ ਮਾਇਆ ਹੈ। ਬਾਜ਼ੀਗਰ ਨੇ ਬਾਜ਼ੀ ਪਾਈ ਲੋਕਾਂ ਵੇਖੀ, ਬਾਜ਼ੀਗਰ ਚਲੇ ਗਏ ਆਪਣੇ ਘਰੋ ਘਰੀ। ਜਿਹੜਾ ਸੰਸਾਰ ਦੇ ਮੋਹ ਦੀਆਂ ਗੰਢਾਂ ਬੰਨ੍ਹ ਲਏਗਾ ਤੇ ਘੁੱਟ-ਘੁੱਟ ਜੱਫੀਆਂ ਪਾਏਗਾ ਖ਼ੁਆਰ ਹੋਏਗਾ। ਨਦੀ ਦੇ ਵਹਿਣ ਵਾਂਗੂੰ ਇਹ ਜੀਵਨ ਏ। ਜਦੋਂ ਪਾਣੀ ਅਠਖੇਲੀਆਂ ਕਰਦਾ ਦਮਾਮੇ ਮਾਰਦਾ ਚਲਦਾ ਏ ਤਾਂ ਕਿੰਨਾ ਖ਼ੂਬਸੂਰਤ ਲੱਗਦਾ ਏ ਪਰ ਜਦੋਂ ਮੱਧਮ ਰਫ਼ਤਾਰ ਵਿਚ ਸ਼ਾਂਤ ਹੋ ਕੇ ਚੱਲੇ, ਕੀ ਉਦੋਂ ਸੋਹਣਾ ਨਹੀਂ ਲੱਗਦਾ ?

ਉਪਜਹਿ ਬਿਨਸਨ ਕਾਰ ਹਮੇਸ਼ ॥
ਸਭ ਤੇ ਸੀਸ ਠਟੀ ਜਗਤੇਜ ॥

ਮਾਤਾ ਜੀ ਨੇ ਗੁਰਾਂ ਦਾ ਸਿਰ ਆਪਣੀ ਗੋਦੀ ਵਿਚ ਲੈ ਲਿਆ।

ਸੰਗਤਾਂ ਦਰਸ਼ਨ ਕਰ ਕੇ ਨਿਹਾਲ ਹੋ ਰਹੀਆਂ ਸਨ। ਦਾਸੀਆਂ, ਬਾਂਦੀਆਂ, ਨੌਕਰਾਣੀਆਂ ਤੇ ਹੋਰ ਸਿੱਖ ਸੇਵਕ ਬਲਿਹਾਰੇ ਜਾ ਰਹੇ ਸਨ। ਪਰ ਇਧਰ ਤੇ ਹੋਰ ਈ ਕੌਤਕ ਰਚ ਰਿਹਾ ਸੀ।

—ਗੱਦੀ ਦੀ ਪਵਿੱਤਰਤਾ ਕਿਵੇਂ ਕਾਇਮ ਰਹੇਗੀ ? ਤੁਹਾਡੀ ਹਾਲਤ ਦਿਨ-ਬ-ਦਿਨ ਢਿੱਲੀ ਹੁੰਦੀ ਜਾ ਰਹੀ ਏ।

—ਪ੍ਰਮੇਸ਼ਵਰ ਦੀ ਇਹੋ ਮਰਜ਼ੀ ਏ। ਗੁਰ-ਗੱਦੀ ਅਟੱਲ ਏ ਇਸ ਦਾ ਪ੍ਰਤਾਪ ਕਦੇ ਨਹੀਂ ਘਟੇਗਾ। ਸਗੋਂ ਦਿਨੋਂ ਦਿਨ ਵਧਗਾ। ਸਰੀਰਾਂ ਦੇ ਮੇਲ ਥੋੜੇ ਚਿਰ ਲਈ ਹੀ ਹੁੰਦੇ ਹਨ। ਬੇੜੀ ਦਾ ਪੂਰ ਤੇ ਤ੍ਰਿੰਞਣ ਦੀਆਂ ਕੁੜੀਆਂ ਕਦੀ ਫਿਰ ਇਕੱਠੀਆਂ ਹੋਈਆਂ ਨੇ ? ਆਖਰ ਇਕ ਦਿਨ ਵਿਛੜਨਾ ਈ ਪਏਗਾ।

ਗੁਰ ਗਾਦੀ ਅਵਚਲ ਜਾਗ ਮਾਹੀ ॥
ਵਧਹਿ ਪ੍ਰਤਾਪ ਮਿਟਹਿ ਕਿਸ ਨਾਹੀ ॥

ਔਰੰਗਜ਼ੇਬ ਲਿਲੜੀਆਂ ਲੈ ਰਿਹਾ ਸੀ। ਉਸ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਇਹ ਬਾਲ ਗੁਰੂ ਜੇ ਚਾਹੇ ਤਾਂ ਮੇਰੀ ਤਕਦੀਰ ਬਦਲ ਸਕਦਾ ਏ। ਬਾਦਸ਼ਾਹ ਹੋਣਾ ਕੋਈ ਵੱਡੀ ਗੱਲ ਨਹੀਂ, ਜੁਆਨੀ 'ਚ ਇਹਦਾ ਨਸ਼ਾ ਏ, ਬੁਢਾਪੇ 'ਚ ਇਹ ਫਾਹੀ ਨਜ਼ਰ ਆਉਂਦੀ ਏ ਕਿਉਂਕਿ ਪੁੱਤ ਹਾਣੀ ਹੋ ਚੁੱਕੇ ਹੁੰਦੇ ਹਨ। ਪੁੱਤ ਚਾਹੁੰਦੇ ਹਨ ਕਿ ਬੁੱਢਾ ਕਦ ਮਰਦਾ ਏ ਕਦੋਂ ਤਖ਼ਤ ਸਾਡੇ ਕਬਜ਼ੇ 'ਚ ਆਉਂਦਾ ਏ। ਮੈਂ ਰੋਜ਼ ਵੇਖਦਾ ਹਾਂ ਮਸਜਿਦਾਂ ਵਿਚ, ਖੁਦਾ ਦੇ ਹਜ਼ੂਰ ਉਹ ਰੋਜ਼ ਹੱਥ ਚੁੱਕ-ਚੁੱਕ ਕੇ ਦੁਆਵਾਂ ਮੰਗਦੇ ਹਨ ਕਿ ਬੁੱਢਾ ਕਦੋਂ ਤਖ਼ਤ ਛੱਡੇ ਤੇ ਅਸੀਂ ਵੀ ਸਰੂਰ ਲਈਏ। ਯਾ ਅੱਲਾ ! ਅਸੀਂ ਤੇ ਇਸੇ ਉਮੀਦ 'ਚ ਬੁੱਢੇ ਹੋ ਗਏ ਆਂ। ਔਰੰਗਜ਼ੇਬ ਦਾ ਐਨਾ ਜਬ੍ਹਾ ਸੀ ਕਿ ਕੋਈ ਪੁੱਤ ਸਾਹਮਣੇ ਖਲੋ ਕੇ ਉਬਾਸੀ ਵੀ ਨਹੀਂ ਸੀ ਲੈ ਸਕਦਾ। ਮੁਸਲਮਾਨ ਫ਼ਕੀਰਾਂ ਤੋਂ ਉਹਦਾ ਵਿਸ਼ਵਾਸ ਉੱਠ ਗਿਆ ਸੀ ਤੇ ਉਹ ਵਾਰ-ਵਾਰ ਆਖਦਾ :—

ਮੇਰਾ ਹੈ ਚਾਹ ਦੀਦਾਰ ।
ਮੈਂ ਆਪ ਚੱਲ ਆਇਆ ਹਾਂ ।
ਫ਼ਕੀਰ ਦਰਬਾਰ !

ਤੇ ਗੁਰਾਂ ਨੇ ਇਸ ਤਰ੍ਹਾਂ ਵੀ ਫ਼ਰਮਾਇਆ ਸੀ :—

ਤਬ ਸੰਗਤਿ ਕੇ ਬਚਨਿ ਸੁਨ ਵਾਕ ਅਪਾਰ ॥
ਝੂਠੇ ਕਰਕੇ ਮਾਰਨੇ, ਮੂਰਖ ਅੰਧ ਗਵਾਰ ॥

ਸਤਿਗੁਰਾਂ ਨੇ ਨਿਰਣਾ ਤਾਂ ਲੈ ਹੀ ਲਿਆ ਸੀ ਪਰ ਪਹਿਰੇ ਵਿਚ ਰੱਤੀ ਭਰ ਵੀ ਢਿੱਲ ਨਾ ਪਈ ਬਿਲਕੁੱਲ ਉਸੇ ਤਰ੍ਹਾਂ ਜਿਵੇਂ ਕਿਸੇ ਬਾਗੀ ਨੂੰ ਨਜ਼ਰ-ਬੰਦ ਕੀਤਾ ਜਾਏ । ਅੱਜ ਨਹੀਂ ਤੇ ਕਲ੍ਹ ਬਾਦਸ਼ਾਹ ਸਾਨੂੰ ਦੁਨੀਆਂ ਨਾਲੋਂ ਤੋੜ ਦੇਵੇਗਾ । ਸਾਡਾ ਹੁਣ ਵਾਪਸ ਜਾਣਾ ਬਹੁਤ ਮੁਸ਼ਕਲ ਏ । ਇਸ ਬਾਦਸ਼ਾਹ ਦੀ ਕੈਦ ਨਾਲੋਂ ਸਾਨੂੰ ਸ਼ਹਾਦਤ ਦੇ ਦੇਣੀ ਚਾਹੀਦੀ ਏ । ਇਹ ਸ਼ਹਾਦਤ ਅਸੀਂ ਆਪਣੇ ਵੱਲੋਂ ਦੇਵਾਂਗੇ । ਇਹ ਨਵੀਂ ਕਿਸਮ ਦੀ ਸ਼ਹਾਦਤ ਹੋਵੇਗੀ । ਆਪਣੇ ਆਪ ਅੰਦਰ ਆਪਣੇ ਆਪ ਨੂੰ ਮਾਰ ਲੈਣਾ । ਬਾਦਸ਼ਾਹ ਨੇ ਤਾਂ ਜਿਚ ਕਰ ਹੀ ਦਿੱਤਾ ਏ ਦੁਨੀਆਂ ਸਾਡੀ ਸ਼ਹਾਦਤ ਯਾਦ ਕਰੇਗੀ ।

ਮਾਤਾ ਦਾ ਹਮਲਾ ਸਤਿਗੁਰਾਂ ਨੇ ਆਪ ਆਪਣੇ ਤੇ ਲਿਆ ਸੀ । ਮਾਤਾ ਉਨ੍ਹਾਂ ਖ਼ੁਦ ਬੁਲਾਈ ਸੀ । ਬੀਮਾਰੀ ਤਾਂ ਇਕ ਬਹਾਨਾ ਸੀ ਪਰ ਅਸਲ ਵਿਚ ਇਹ ਦੂਜੀ ਸ਼ਹਾਦਤ ਸੀ ਗੁਰੂ ਅਰਜਨ ਦੇਵ ਤੋਂ ਬਾਅਦ ਦੀ । ਇਹਦੇ ਨਾਲ ਕੌਮ ਦੀਆਂ ਨੀਹਾਂ । ਪੱਕੀਆਂ ਹੋਣਗੀਆਂ ਕੌਮ ਦੇ ਪੈਰ ਪੱਕੇ ਹੋਣਗੇ । ਕੌਮ ਚੜ੍ਹਦੀਆਂ ਕਲਾਂ 'ਚ ਜਾਏਗੀ । ਵੱਡੇ ਭਰਾ ਨੇ ਆਪਣਾ ਅੱਡੀਆਂ ਤਕ ਜ਼ੋਰ ਲਾ ਲਿਆ ਤੇ ਉਪੱਦਰ ਮਚਾ ਕੇ ਵੇਖ ਲਿਆ ਤੇ ਜੇ ਤ੍ਰੇਹਦੇ ਵੱਸ 'ਚ ਹੁੰਦਾ ਤਾਂ ਜੀਊਣ ਨਾ ਦੇਂਦਾ । ਆਪਣੇ ਵਲੋਂ ਉਸ ਸਾਡੇ ਸਾਰੇ ਰਾਹ ਬੰਦ ਕਰ ਦਿੱਤੇ ਹਨ । ਸ਼ਰੀਕ ਤੇ ਮਿੱਟੀ ਦਾ ਮਾਣ ਨਹੀਂ ਉਹ ਤੇ ਫਿਰ ਭਰਾ ਏ ! ਉਹ ਆਖਰੀ ਦਮ ਤੱਕ ਗੱਦੀ ਲਈ ਜ਼ੋਰ ਲਾਏਗਾ । ਪਰ ਭਰਾ ਦੀ ਖ਼ਬਰ ਤੱਕ ਨਹੀਂ ਲਈ । ਭਰਾ ਕਿਸ ਹਾਲਤ ਵਿਚ ਏ ਜਿਊਂਦਾ ਏ ਕਿ ਮਰ ਗਿਆ । ਮੈਂ ਉਹਦਾ ਛੋਟਾ ਵੀਰ ਹਾਂ ਉਹਦਾ ਹੱਕ ਨਹੀਂ ਬਣਦਾ ਮੇਰੀ ਬਾਤ ਪੁੱਛੇ । ਤੇ ਇਸ ਹਾਲਤ ਵਿਚ ਮੈਂ ਕੀ ਕਰਾਂ ?

ਗੁਰੂ ਦੇ ਬਚਨ ਅਟੱਲ ਸਨ । ਫੈਸਲਾ ਕੀਤਾ ਤੇ ਉਸ ਤੇ ਅਮਲ ਸ਼ੁਰੂ ਹੋ ਗਿਆ । ਗੁਰਾਂ ਨੇ ਅਮਨ ਦੀਆਂ ਕਈ ਮੰਜ਼ਲਾਂ ਤਹਿ ਕਰ ਲਈਆਂ ਸਨ । ਹੁਣ ਤੇ ਸਿਰਫ਼ ਬਿਰਤੀ ਲਾਉਣ ਦੀ ਲੋੜ ਸੀ । ਬੀਮਾਰ ਹੋਣਾ ਇਕ ਤਰ੍ਹਾਂ

ਦਾ ਸੱਤਿਆਗ੍ਰਹਿ ਸੀ। ਬਾਦਸ਼ਾਹ ਨੂੰ ਆਪਣੇ ਵੱਲੋਂ ਰੋਸ ਮਾਤਰ ਵਿਖਾਵਾ ਸੀ। ਸਾਰੀ ਦੁਨੀਆਂ ਦਾ ਦੁੱਖ ਆਪ ਲੈ ਲਿਆ ਤੇ ਦਿੱਲੀ ਵਾਲਿਆਂ ਨੂੰ ਸੁੱਖ ਤੇ ਸ਼ਾਂਤੀ ਦਾ ਵਰਦਾਨ ਦੇ ਦਿੱਤਾ। ਇਹ ਬਲੀਦਾਨ ਇਤਿਹਾਸ ਵਿਚ ਵੱਖਰੀ ਕਿਸਮ ਦੀ ਸ਼ਹਾਦਤ ਏ। ਸਹਿਜੇ-ਸਹਿਜੇ ਸਰੀਰ ਛੱਡ ਦੇਣਾ ਤੇ ਚਿਤਵਨ ਤੇ ਰੱਤੀ ਭਰ ਵੀ ਵੱਟ ਨਾ ਆਉਣ ਦੇਣਾ।

ਚਿਹਰੇ ਤੇ ਗ਼ਮੀ ਦਾ ਰੰਗ ਨਹੀਂ ਉੱਭਰਿਆ। ਉਹੋ ਤੇਜ, ਉਹੋ ਕਸ਼ਿਸ਼ ਤੇ ਉਸੇ ਤਰ੍ਹਾਂ ਸੂਰਜ ਵਾਂਗ ਭਖਦਾ ਨੂਰਾਨੀ ਚਿਹਰਾ ਗ਼ਨੂਦਗੀ ਛਾਈ ਹੋਈ ਸੀ, ਬੇਹੋਸ਼ੀ ਵਧ ਰਹੀ ਸੀ। ਅੱਖਾਂ ਦਾ ਰੰਗ ਬਦਲ ਚੁੱਕਾ ਸੀ, ਭੌਰ ਉਡਾਰੀ ਮਾਰਨ ਵਾਲਾ ਸੀ।

ਸੇਵਕਾਂ ਨੇ ਪੁੱਛਿਆ ਸਤਿਗੁਰ ਸਾਨੂੰ ਕਿਸਦੇ ਲੜ ਲਾ ਚੱਲੇ ਹੋ ?

ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਕੇ ਬਕਾਲੇ ਵੱਲ ਮੂੰਹ ਕੀਤਾ ਤੇ ਮੱਥਾ ਟੇਕ ਦਿੱਤਾ।

ਤੋਤਲੀ ਤੇ ਥਰਥਰਾਉਂਦੀ ਜ਼ਬਾਨ ਵਿਚ ਫ਼ਰਮਾਇਆ। ਬਾਬਾ...... ਬਕਾਲੇ ਅੱਧੇ ਲਫ਼ਜ਼ ਲੋਕਾਂ ਸੁਣੇ ਤੇ ਅੱਧੇ ਨਾ ਸੁਣੇ। ਜੋਤ ਜੋਤ ਵਿਚ ਪ੍ਰਵੇਸ਼ ਕਰ ਗਈ ਸੀ।

ਆਮ ਲੋਕਾਂ ਦਾ ਦੁੱਖ ਨਿਵਾਰਕ, ਮੁਸਲਮਾਨਾਂ ਦਾ ਬਾਲਾ ਪੀਰ, ਹਿੰਦੂਆਂ ਦਾ ਗੁਰੂ ਤੇ ਸਿੱਖਾਂ ਦਾ ਸੱਚਾ ਪਾਤਸ਼ਾਹ ਛੱਡ ਗਿਆ ਸਭ ਨੂੰ ਬੈਠਿਆਂ। ਅਸ਼ਟਮ ਬਲਬੀਰ ਅਖਵਾਉਣ ਵਾਲਾ ਲੋਕਾਂ ਦੀਆਂ ਅੱਖਾਂ 'ਚ ਅੱਥਰੂ ਭਰ ਗਿਆ। ਹੱਥ ਧੁਪਦੇ ਸਨ ਲੋਕਾਂ ਦੇ ਅਥਰੂਆਂ ਨਾਲ। ਕੌਮ ਦੀ ਕਿਸ਼ਤੀ ਡੋਲ ਰਹੀ ਸੀ ਬਿਨਾਂ ਮੱਲਾਹ ਤੋਂ। 'ਮੱਲਾਹ ਹੁਣ ਕੌਮ ਆਪ ਲੱਭੇ' ਇਹ ਇਕ ਸੁਆਲ ਸੀ।

ਸੂਰਜ ਕਿਰਣ ਮਿਲੇ, ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ, ਸੰਪੂਰਨ ਥੀਆ ਰਾਮ ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ, ਏਕੁ ਏਕੁ ਵਖਾਣੀ ਐ ॥
ਆਤਮ ਪਸਾਰਾ ਕਰਣਹਾਰਾ, ਪ੍ਰਭ ਬਿਨਾ ਨਹੀਂ ਜਾਣੀਐ ॥
ਆਪਿ ਕਰਤਾ ਆਪ ਭੁਗਤਾ, ਆਪਿ ਕਾਰਣੁ ਕੀਆ ॥
ਬਿਨਵੰਤਿ ਨਾਨਕ ਸੇਈ ਜਾਣਹਿ, ਜਿਨੀ ਹਰਿ ਰਸੁ ਪੀਆ ॥
(ਗੁਰੂ ਅਰਜਨ ਦੇਵ)

ਪਹਿਰੇ ਵੀ ਖ਼ਤਮ ਹੋ ਗਏ ਤੇ ਪਾਲਕੀ ਵੀ ਚੁੱਕ ਲਈ ਕੁਹਾਰਾਂ। ਔਰੰਗਜ਼ੇਬ ਸਮਝ ਗਿਆ ਸੀ ਪਰ ਰਾਮ ਰਾਇ ਦਾ ਮਸੰਦ ਆਖ ਰਿਹਾ ਸੀ—ਸਰਕਾਰ ਸਾਡਾ ਹੱਕ? ਪਾਲਕੀ ਜਾ ਰਹੀ ਸੀ।

ਗੁਰੂ ਦੀ ਅਰਥੀ ਨਾਲ ਤੁਹਾਡੀ ਗੱਦੀ ਦਾ ਹੁਕਮ ਮੈਂ ਭੇਜ ਰਿਹਾ ਹਾਂ ਤੇ ਚੰਦਨ ਦੀ ਅਗਨੀ ਵਿਚ ਉਹ ਵੀ ਸੜ ਕੇ ਸੁਆਹ ਹੋ ਜਾਏਗਾ।

ਈਰਖਾ ਦੀ ਅੱਗ ਵਿਚ ਸੜ ਬਲ ਕੇ ਰਾਮ ਰਾਇ ਆਪਣੇ ਆਪ ਵਿਚ ਕੋਲੇ ਹੋ ਰਿਹਾ ਸੀ।

—ਸਮਾਪਤ—

p-AB

# ਆਗਿਆ ਭਈ ਅਕਾਲ ਕੀ

ਦਸਾਂ ਗੁਰੂਆਂ ਦੀ ਜੀਵਨ ਕਥਾ

ਦਸਾਂ ਜਿਲਤਾਂ ਵਿਚ

ਡੀਲੈਕਸ ਸਾਈਜ ਵਿਚ